੧ ਓ ਵਾਹਿਗੁਰੂ ਜੀ ਕੀ ਫਤਹਿ ॥

# ਜ਼ਿੰਦਗੀ ਬਿਲਾਸ



ਕ੍ਰਿਤ ਸਾਧੂ ਦੈਯਾ ਸਿੰਘ ਆਰਫ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana



੧ ੴ ਵਾਹਿਗੁਰੂ ਜੀ ਕੀ ਫਤਹਿ ॥



# ਜ਼ਿੰਦਗੀ ਬਿਲਾਸ

## ਕ੍ਰਿਤ ਸਾਧੂ ਦੌਯਾ ਸਿੰਘ ਆਰਫ

‡ ਨਿਵਾਸੀ ਜਲਾਲਾਬਾਦ ‡

(ਈਸ਼ਵਰ ਦਾ ਧੰਨਵਾਦ ਤੇ ਸਿਫਤ ਸਲਾਹ ਬੈਂਤ)

ਅਵਲ ਅਕਲ ਦੇ ਨਾਲ ਵਿਚਾਰ ਖਾਂ ਤੂੰ, ਕਾਯਾ[1] ਕੋਠੜਾ ਕੌਣ ਬਨੌਣ ਵਾਲਾ
ਪੰਜ ਤਤ ਦਾ ਕੁਲ ਪਸਾਰ ਕੀਹਦਾ, ਕੇਹੜਾ ਰੂਹ ਕਲਬੂਤ ਵਿਚ ਪੌਣ ਵਾਲਾ
ਦਮ ਨਿਕਲ [2]ਵਜੂਦ ਥੀਂ ਬਾਹਰ ਆਵੇ, ਕੇਹੜਾ ਪ੍ਰਤਕੇ ਫਿਰ ਲਿਔਣ ਵਾਲਾ
ਗੰਦੇ [3]ਰੁਦਰ ਨੂੰ [4]ਉਦਰ ਦੇ ਵਿਚ ਪਾਕੇ ਮਾਸ ਹਡੀਆਂ ਸਾਜ ਦਿਖਲੌਣ ਵਾਲਾ
ਕੇੜਾ ਨਕਸ਼ਗ੍ਰ[5] ਨਕਸ਼ਦਾ ਕੰਮ ਕਰਦਾ, ਅਕਸੋਂ ਖਿਚ ਤਸਵੀਰ ਨੂੰ ਲੌਣ ਵਾਲਾ
ਕਾਰਨ ਕਾਰਜੋਂ ਪਿਆ ਪ੍ਰਤੀਤ ਹੁੰਦਾ ਕੋਈ ਘੜਾ ਘੁਮਿਆਰ ਪਕੌਣ ਵਾਲਾ
ਹਥ ਪੈਰ ਮੂੰਹ ਅਖੀਆਂ ਨਕ ਦਿਤਾ, ਸੋਹਣੀ ਦੰਦਾਂ ਦੀ ਜੜਤ ਜੜੌਣ ਵਾਲਾ
ਵਿਚ ਪੇਟ ਦੇ ਪੇਟ ਨੂੰ ਪੂਰਦਾ ਏ, ਅੰਦਰੋਂ ਅੰਦਰੀਂ ਰਿਜ਼ਕ ਪੁਚੌਣ ਵਾਲਾ
ਕੇਹੜਾ ਤੁਧ ਨੂੰ ਬਖਸ਼ਦਾ ਤੰਦਰੁਸਤੀ, ਐਸ਼ ਇਸ਼ਰਤਾਂ ਖੁਸ਼ੀ ਦਿਖਲੌਣ ਵਾਲਾ
ਕੇਹੜਾ ਨਾਲ ਤਕਦੀਰ ਬੀਮਾਰ ਕਰਦਾ, ਮਛੀ ਵਾਂਗਰਾਂ ਜਾਨ ਤੁੜਵੌਣ ਵਾਲਾ
ਮਰਨਾ ਜੰਮਣਾ ਹੈ ਕਿਸਦੇ ਹੁਕਮ ਅੰਦਰ ਅੰਦ੍ਰ ਹੁਕਮ ਦੇ ਜਾਣ ਤੇ ਔਣ ਵਾਲਾ
ਕੀਹਦੇ ਆਸਰੇ ਗਾਫਲਾ ਨੀਂਦ ਆਵੇ, ਕੇਹੜਾ ਪਰਤ ਕੇ ਫੇਰ ਜਗੌਣ ਵਾਲਾ
ਕੀਹਦੇ ਹੁਕਮ ਦੇ ਵਿਚ ਹੈ ਚੁਪ ਰਹਿੰਦਾ, [6]ਖਾਕੀ ਬੁਤ ਨੂੰ ਕੌਣ ਬੁਲੌਣ ਵਾਲਾ
ਕੀਹਦੇ ਆਸਰੇ ਦਿਲ ਦਰਿਆ ਵਗਦਾ ਨੈਹਰਾਂ ਨਾੜੀਆਂ ਕੌਣ ਚਲੌਣ ਵਾਲਾ
ਜੇਹੜੇ ਆਖਦੇ ਰਾਮ ਰਹੀਮ ਹੈ ਨਹੀਂ, ਮਿਲਿਆ ਗੁਰੂ ਨ ਬਾਤ ਸਮਝੌਣ ਵਾਲਾ
ਕਿਸ ਨੇ ਪੁਤਲਾ ਸਾਜ ਤਿਆਰ ਕੀਤਾ ਮਿਟੀ ਅਗ ਅਕਾਸ਼ 'ਚ ਪੌਣ ਵਾਲਾ
ਕੇਹੜਾ ਵਿਚ ਦੁਨੀਆਂ ਨਾਮਦਾਰ ਕਰਦਾ, ਕੇੜਾ ਜਗ ਤੋਂ ਨਾਮ ਗੁਵੌਣ ਵਾਲਾ
ਕੀਹਦੇ ਹੁਕਮ ਦੇ ਵਿਚ ਹੈ ਪੌਣ ਪਾਣੀ ਕੇੜ੍ਹਾ ਉਪਰੋਂ [7]ਮੀਂਹ ਬਰਸੌਣ ਵਾਲਾ

1 ਦੇਹ ਵਜੂਦ । 2 ਸਰੀਰ । 3 ਲਹੂ । 4 ਪੇਟ । 5 ਨਕਾਸ਼ । 6 ਮਿਟੀ ਦਾ ਬੁਤ । 7 ਮੀਂਹ ਬਾਰਸ਼ ।

ਏਕ ਅੰਗ ਸਰੀਰ ਥੀਂ ਭੰਗ ਹੋਵੇ, ਕੇਹੜਾ ਜੰਮਿਆਂ ਉਂਗਲੀ ਲੌਣ ਵਾਲਾ
ਜੀਹਦੀ ਜਗ ਤੇ ਚੋਗ ਨਿਖੁਟ ਜਾਵੇ, ਕੇਹੜਾ ਜੰਮਿਆਂ[1]ਗ੍ਰਾਸ ਲੰਘੌਣ ਵਾਲਾ
ਕੀਹਨੇ ਵਿਚ ਜਹਾਨ ਦੇ ਭੇਜਿਆ ਏ, ਕੇਹੜਾ ਪਰਤ ਕੇ ਫੇਰ ਸਦੌਣ ਵਾਲਾ
ਕੇਹੜਾ ਸਖਤ ਤਕਲੀਫ ਤੇ ਵਕਤ ਪਾਂਦਾ ਕੇੜ੍ਹਾ ਵਖਤ ਤੋਂ ਤਖ਼ਤ ਬਠੌਣ ਵਾਲਾ
ਕੇਹੜਾ ਨਾਲ ਤਕਦੀਰ ਦੇ ਜੁਦਾ ਕਰਦਾ, ਕੇਹੜਾ ਵਿਛੜੇ ਯਾਰ ਮਲੌਣ ਵਾਲਾ
ਕੇਹੜਾ ਖਲਕ ਦੇ ਵਿਚ[2]ਹਯਾਤ ਕਰਦਾ, ਕੇੜ੍ਹਾ ਅਜ਼ਲ ਦੇ ਜਾਮਪਿਲੌਣ ਵਾਲਾ
ਮਾਲਕ ਆਪਣਾ ਸਮਝ ਵਿਚਾਰ ਕਰਕੇ, ਦੇਖੀਂ ਕਰੀਂ ਨ ਕੰਮ ਪਛਤੌਣ ਵਾਲਾ
ਖਾਲਕ ਸਮਝ ਲੈ ਖਲਕਦੇਹੋਵਣੇ ਥੀਂ ਰਾਜ਼ਕਸਮਝਲੀਂ ਰਿਜ਼ਕ ਪੁਚੌਣ ਵਾਲਾ
ਰਾਮ ਕਹਿਣ ਥੀਂ ਸਮਝ ਰਮਣੀਕ ਸਾਰੇ ਘਟ ਘਟ ਕੇ ਬੀਚ ਸਮੌਣ ਵਾਲਾ
ਕਾਹਨੂੰ ਵਿਚ ਜਹਾਨ ਦੇ ਜੰਮਿਆ ਏ, ਐਸੇ ਰਬ ਨੂੰ ਦਿਲੋਂ ਭੁਲੌਣ ਵਾਲਾ
ਦੇਯਾ ਸਿੰਘ ਤੂੰ ਸਦਾ ਉਡੀਕ ਰਖੀਂ, ਸਿਰ ਤੇ ਵਕਤ ਅਖੀਰ ਦਾ ਔਣ ਵਾਲਾ

ਈਸ਼ਵਰ ਦਾ ਧੰਨਵਾਦ ਔਰ ਨਮਸ਼ਕਾਰ

ਓਅੰਕਾਰ ਸਰਬ ਘਟ ਵਾਸੀ। [3]ਅਜਰ ਅਮਰ ਨਿਹਚਲ ਅਬਿਨਾਸੀ।
ਜਾਕਾ ਅੰਤ ਕਿਸੇ ਨਹੀਂ ਪਾਇਓ। ਵੇਦ ਕਤੇਬ ਅਭੇਦ ਬਤਾਇਓ।
ਨਾ ਮਾਂ ਬਾਪ ਕਿਸੇ ਨਾ ਜਣਿਆ। ਸਭ ਕਾਰਜ ਦਾ ਕਾਰਨ ਬਣਿਆ।
ਏਕ ਆਦਿ ਅੰਤ ਭੀ ਓਹੀ। ਆਦਿ ਜੁਗਾਦਿ ਏਕ ਸਚ ਹੋਈ।
ਮੁਸਲਮਾਨ ਰਬ ਕਹਿੰਦੇ [4]ਵਾਹਦ। ਹਿੰਦੂ ਕਹਿੰਦੇ ਅਗਮ ਅਗਾਹਦ।
ਏਕ ਬਿਨਾਂ ਨਹੀਂ ਜਾਪਤ ਦੂਜਾ। ਕਿਸ ਕੀ ਔਰ ਕਰੂੰ ਮੈਂ ਪੂਜਾ।
ਵਹੀ ਰਹੀਮ ਵਹੀ ਹੈ ਰਾਮਾ। ਹਿੰਦੂ ਤੁਰਕ ਜਾਤ ਨਹੀਂ ਜਾਮਾ।
ਭੇਖ[5] ਅਨੇਕ ਏਕ ਹੈ ਮਾਲਕ। ਬਹੁ ਰੰਗ ਖਲਕ ਏਕ ਹੀ ਖਾਲਕ।
ਏਕੋ ਸ਼ਮ੍ਹਾਂ ਘਣੇ [6]ਪਰਵਾਨੇ। ਸਭ ਤੀਰੌਂ ਕੇ ਏਕ ਨਿਸ਼ਾਨੇ।
ਨਮਸ਼ਕਾਰ ਹੈ ਤਿਸੇ ਹਮਾਰੀ। ਦੀਨਾ ਨਾਥ ਗੁਪਾਲ ਮੁਰਾਰੀ।
ਨਮਸ਼ਕਾਰ ਮੈਂ ਤਿਸ ਨੂੰ ਕਰਦਾ। ਜੋ ਹੈ ਰਾਮ ਹਰੀ ਹਰਿ ਹਰ ਦਾ।
ਨਮਸ਼ਕਾਰ ਹੈ ਤਿਸ ਨੂੰ ਮੋਰੀ। ਜੀਵਨ ਮਰਨ ਕੀ ਜਿਸ ਹਥ ਡੋਰੀ।
ਨਮਸ਼ਕਾਰ ਕਰ ਰੇ ਮਨ ਮੇਰੇ। ਜੋ ਦੁਖ ਹਰਨ ਹਾਰ ਹਰ ਤੇਰੇ।
ਨਮਸ਼ਕਾਰ ਪੁਨ ਤਿਸ ਨੂੰ ਹੋਈ। ਜਿਸ ਕੇ ਸਮ ਜੰਮਿਆ ਨਹੀਂ ਕੋਈ।

1 ਬੁਰਕੀ। 2 ਜੀਉਂਦਾ ਰਖਣ ਵਾਲਾ। 3 ਮੌਤ ਦਾ ਪਿਆਲਾ। 4 ਇਕੋ ਰਬ। 5 ਸ਼ਕਲਾਂ 6 ਪਤੰਗੇ।

ਦੁਇ ਕਰ ਜੋੜ ਕਰਾਂ ਅਰਜੋਈ। ਕਾਨ ਲਗਾਇ ਸੁਣੋ ਸਭ ਕੋਈ।
ਹੈ [1]ਸਮਦ੍ਰਿਸ਼ਟ ਗਰੰਥ ਬਣਾਵਾਂ। ਪਰਯਾਦ ਦੀ ਬਾਤ ਨਾ ਪਾਵਾਂ।
ਮੈਂ ਕਿਸ ਤਰਾਂ ਕਰਾਂ ਪਖਵਾਦੀ। ਹੈ ਸਭ [2]ਮਖਲੂਕਾਤ ਖ਼ੁਦਾ ਦੀ।
ਬ੍ਰਹਮ ਬਿੰਦ ਤੇ ਸਭ ਉਤਪਾਤੀ। ਕੈਸੇ ਮਾਨੂੰ ਜਾਤ ਬੇ ਜਾਤੀ।
ਹਮਰੇ ਦੋਸਤ ਸਗਲ ਤਮਾਮੀ। ਹਿੰਦੂ ਸਿੱਖ ਅਰ ਦੀਨ ਇਸਲਾਮੀ।
ਕੀਤੇ ਮਜਬੀ ਖਤਮ ਨਿਬੇੜੇ। ਛੋਡ ਦੀਏ ਸਭ ਝਗੜੇ ਝੇੜੇ।
ਵੈਰੀ ਦੁਸ਼ਮਣ ਰਿਹਾ ਨਾ ਕੋਈ। ਪੰਡਤ ਮੁਲਾਂ ਦੋਸਤ ਦੋਈ।
ਹਮ ਨੇ ਦੂਈ ਦਵੈਤ ਗਵਾਈ। ਜ਼ਾਹਰ ਬਾਤਨ ਹੋਈ ਸਫਾਈ।
ਮੈਂ ਮਸਕੀਨ ਫਕੀਰ ਨਿਮਾਣਾ। ਕਿਸ ਖੂਬੀ ਪਰ ਕਰਾਂ ਗੁਮਾਨਾ।
ਇਤਨੀ ਖਲਕਤ ਰਾਮ ਬਣਾਈ। ਮੈਂ ਜਿਹਾ ਕੋਈ ਆਜਜ਼ ਨਾਹੀਂ।
ਨਵੀਂ ਕਿਸਮ ਦਾ ਗਰੰਥ ਬਣਾਵਾਂ। ਖੋਲ ਉਮਰ ਦਾ ਹਾਲ ਸੁਣਾਵਾਂ।
ਕਿਵੇਂ ਜੀਵ ਦੁਨੀਆਂ ਵਿਚ ਆਇਆ। ਕੀ ਕੁਛ ਇਸ ਨੇ ਕਰਮ ਕਮਾਯਾ।
ਕਿਉਂ ਕਰ ਇਸਨੂੰ ਉਮਰ ਪਿਆਰੀ। ਵਿਚ ਗਫਲਤਾਂ ਬਿਨ ਭਜਨ ਗੁਜ਼ਾਰੀ।
ਦੈਯਾ ਸਿੰਘ ਦੀ ਅਰਜ਼ ਪਿਆਰੇ। ਕਾਨ ਲਗਾਇ ਸੁਨੋ ਅਬ ਸਾਰੇ।

1 ਪਹਿਲੇ ਸਾਲ ਦਾ ਹਵਾਲ

ਪਹਿਲੇ ਸਾਲ ਪਿਆਰਿਆ ਜੰਮਿਆ ਤੂੰ, ਦੇਖ ਮਾਉਂ ਦੇ [3]ਸਿਕਮ ਥੀਂ ਬਾਹਰ ਆਯਾ
ਮਾਨਸ ਜਨਮ ਸਬਬ ਦੇ ਨਾਲ ਲਭਾ, ਬੰਦੇ ਸਮਝ ਤੂੰ ਧਾਰ ਅਵਤਾਰ ਆਯਾ
ਨਾਲ ਹੁਕਮ ਕਰਤਾਰ ਦੇ ਜਨਮ ਪਾਇਆ ਵੇਖਣ ਵਾਸਤੇ ਸ਼ਹਿਰ ਬਜ਼ਾਰ ਆਯਾ
ਪਾਯਾ ਕਦਮ ਜਹਾਨ ਦੇ ਬਾਗ ਅੰਦਰ, ਦੇਖਣ ਵਾਸਤੇ ਸ਼ਹਿਰ [4]ਗੁਲਜ਼ਾਰ ਆਯਾ
ਕਰਨ ਵਾਸਤੇ ਨੌਕਰਾ ਨੌਕਰੀ ਓਇ, ਤੂੰ ਤਾਂ ਹੋਇਕੇ ਘਰੋਂ ਤਿਆਰ ਆਯਾ
ਏਥੇ ਆਣ ਕੇ ਬਾਤ ਵਿਸਾਰ ਦਿਤੀ, ਕਰਕੇ ਸਚ ਦੇ ਕੌਲ [5]ਇਕਰਾਰ ਆਯਾ
ਏਥੇ ਆਣ ਕੇ ਵੈਰ ਸਹੇੜ ਬੈਠੋਂ, ਕਰਨ ਵਾਸਤੇ ਸਰਬ ਪਿਆਰ ਆਯਾ
ਮੂਸੇ ਵਾਂਗਰਾਂ ਅਖੀਆਂ ਮੀਟ ਲਈਆਂ ਕਰਨ [6]ਹਕ ਦਾ ਘਰੋਂ ਦੀਦਾਰ ਆਯਾ
ਏਥੇ ਆਣਕੇ ਸਖਤ ਮਜ਼ਾਜ ਹੋਯਾ, ਕਰਨ ਵਾਸਤੇ ਨਰਮ [7]ਗੁਫਤਾਰ ਆਯਾ
ਏਥੇ ਆਣਕੇ ਦਿਲੋਂ ਵਿਸਾਰ ਬੈਠੋਂ, ਕਾਹਦੇ ਵਾਸਤੇ ਵਿਚ ਸੰਸਾਰ ਆਯਾ

1 ਸਭ ਨੂੰ ਇਕ ਨਜਰ ਨਾਲ ਦੇਖਣ ਵਾਲਾ। 2 ਰਬ ਦੀ ਦੁਨੀਆਂ। 3 ਮਾਤਾ ਦਾ ਪੇਟ। 4 ਅਜੀਬ ਰੰਗ ਦਾ ਬਗੀਚਾ। 5 ਰਬ ਨੂੰ ਕਿਹਾ ਮੈਨੂੰ ਇਥੋਂ ਕਢ ਮੈਂ ਨਾਮ ਜਪਾਂਗਾ। 6 ਰਬ ਦਾ 7 ਮਿਠੀ ਜਬਾਨ।

ਦਸ ਬੰਦਿਆ ਬੰਦਗੀ ਛਡ ਬੈਠੋਂ, ਕਰਨ ਵਾਸਤੇ ਯਾਦ ਕਰਤਾਰ ਆਯਾ
ਏਥੇ ਝੂਠ ਦੇ ਕਸਬ ਖਰੀਦ ਬੈਠੋਂ, ਕਰਨ ਵਾਸਤੇ ਸਚ ਦੀ ਕਾਰ ਆਯਾ
ਦੇਯਾ ਸਿੰਘ ਖ੍ਰੀਦਿਆ ਕੌਡੀਆਂ ਨੂੰ, ਖਟਣ ਵਾਸਤੇ ਲਾਲ ਜਵਾਹਰ ਆਯਾ

2 ਦੂਸਰੇ ਸਾਲ ਦਾ ਹਵਾਲ

ਦੂਜਾ ਸਾਲ ਦਿਲਦਾਰ ਪਿਆਰਿਆ ਓਇ, ਸਾਰਾ ਬਚਪਨੇ ਵਿਚ ਗਵਾਇਆ ਈ
ਚੁੰਘ ਛਡਿਆ ਮਾਊਂ ਦਾ ਸ਼ੀਰ[1] ਜਾਨੀ ਵਿਚ ਲਾਡ ਦੇ ਵਕਤ ਵਿਹਾਇਆ ਈ
ਵੇਲਾ ਯਾਦ ਕਰ ਆਪਣੇ ਜੰਮਣੇ ਦਾ, ਜਦੋਂ ਮਾਂ ਨੇ ਗੋਦ ਖਿਲਾਇਆ ਈ
ਵੇਲਾ ਯਾਦ ਕਰ [2]ਸ਼ਿਕਮ ਦੇ ਰਹਿਣ ਵਾਲਾ ਪੁਠਾ ਬਕਰੇ ਵਾਂਗ ਲਟਕਾਇਆ ਈ
ਵੇਲਾ ਯਾਦ ਕਰ ਮਾਊਂ ਦੇ ਪਾਲਣੇ ਦਾ, ਕੈਸਾ ਦੁਖ ਤੇ ਕਸ਼ਟ ਉਠਾਇਆ ਈ
ਵੇਲਾ ਯਾਦ ਕਰ ਲੋਰੀਆਂ ਲੈਣ ਵਾਲਾ ਕੈਸਾ ਮਾਊਂ ਨੇ ਲਾਡ ਲਡਾਇਆ ਈ
ਵੇਲਾ ਯਾਦ ਕਰ ਆਪਣੇ ਬਾਪ ਵਾਲਾ, ਜੀਹਨੇ ਖਟ ਕੇ ਤਾਮ ਖੁਲਾਇਆ ਈ
ਮਾਊਂ ਬਾਪ ਦੀ ਕਦਰ ਵਿਸਾਰ ਦਿਤੀ, ਕੈਸਾ ਜ਼ਾਲਮਾਂ ਜ਼ੁਲਮ ਕਮਾਇਆ ਈ
ਵਡਾ ਹੋਇ ਕੇ ਦਿਲੋਂ ਵਿਸਾਰ ਬੈਠੋਂ, ਜਿਨ੍ਹਾਂ ਮਾਪਿਆਂ ਜੰਮਿਆ ਜਾਇਆ ਈ
ਫਿਰ ਯਾਦ ਕਰ ਓਸ ਪ੍ਰਮਾਤਮਾਂ ਨੂੰ [3]ਬੂੰਦ ਪਾਣੀ ਤੋਂ [4]ਬੁਰਜ ਬਣਾਇਆ ਈ
ਬੰਦੇ ਯਾਦ ਕਰ ਓਸ ਪ੍ਰਮਾਤਮਾ ਨੂੰ ਵਿਚ ਪੇਟ ਦੇ [5]ਖਰਚ ਪੁਚਾਇਆ ਈ
ਕਾਰੀਗਰੀ ਕ੍ਰਤਾਰ ਦੀ ਦੇਖ ਪਿਆਰੇ, ਫੋਟੋ ਬਿਨਾਂ ਤਸਵੀਰ ਬਣਾਇਆ ਈ
ਦੇਯਾ ਸਿੰਘ ਤੂੰ ਸੋਚ ਵਿਚਾਰ ਦੇਖੀਂ, ਕੀਹਦਾ ਭੇਜਿਆ ਜਗ ਤੇ ਆਇਆ ਈ

3 ਤੀਸਰੇ ਸਾਲ ਦਾ ਹਵਾਲ

ਤੀਜਾ ਸਾਲ ਤੈਂ ਬਚਪਨੇ ਵਿਚ ਖੋਇਆ, ਬੰਦੇ ਭੋਗਲਈ ਉਮਰ ਨਦਾਨ ਦੀ ਏ
ਖਾਣ ਪੀਣ ਤੇ ਖੇਲ ਨੂੰ ਖਰਾ ਜਾਣੇਂ, ਚਿਤ ਚਾਹੁੰਦਾ ਚੌਂਕੜੀ ਹਾਣ ਦੀ ਏ
ਏਸ ਵੇਲੜੇ ਖੇਲ ਹੈ ਖਰੀ ਪਿਆਰੀ, ਦਿਲ ਮੇਂ ਯਾਦ ਨ ਹਰੀ ਭਗਵਾਨ ਦੀ ਏ
ਭੈਣ ਭਰਾ ਤੇ ਸਾਕ ਚੁਕ ਗਲੇ ਲਾਵਣ, ਮੌਜਾਂ ਵਿਚ ਜਹਾਨ ਦੇ ਮਾਣ ਦੀ ਏ
ਦਾਨੇ ਕਹਿਣ ਨਾਦਾਨ ਨੂੰ ਬਾਦਸ਼ਾਹ ਹੈ ਕੋਈ ਖਬਰ ਨ ਨਫੇ ਨੁਕਸਾਨ ਦੀ ਏ
ਦਿਨੇ ਖੇਲਣਾ ਰਾਤ ਨੂੰ ਸੌਵਣਾ ਏਂ, ਸਿਰਫ ਇਛਿਆ ਪੀਣ ਤੇ ਖਾਨ ਦੀ ਏ
ਬੰਦੇ ਬਸ ਉਹ ਉਮਰ ਵੀ ਗਈ ਐਵੇਂ, ਹੋਈ ਬੰਦਗੀ ਨਹੀਂ ਭਗਵਾਨ ਦੀ ਏ
ਬਾਲ ਉਮ੍ਰ ਹਰ ਇਕਨੂੰ ਮੋਹਣ ਵਾਲੀ, ਫੁਟੀ ਕਲੀ ਜਿਉਂ ਪਤਰੇ ਪਾਨ ਦੀ ਏ

1 ਦੁਧ। 2 ਮਾਂ ਦੇ ਪੇਟ ਵਿਚ। 3 ਪਿਤਾ ਦੀ ਬਿੰਦ ਤੇ ਮਾਤਾ ਦਾ ਲਹੂ। 4 ਇਨਸਾਨ ਦਾ ਬੁਤ
5 ਖੁਰਾਕ।

ਹਸਦੀ ਖੇਲਦੀ ਬੋਲਦੀ ਚੋਲ੍ਹ ਕਰਦੀ, ਘੜੀ ਮੂਰਤੀ ਅਜਬ ਤਰਖਾਣ ਦੀ ਏ
ਕੀਤਾ ਰਬ ਕਲਬੂਤ ਨੂੰ [1]ਰੰਗ ਰੋਗਨ, ਕੀਤੀ ਜਿਸਤਰਾਂ ਜਿਲਦ ਕੁਰਾਣ ਦੀ ਏ
ਦੈਯਾ ਸਿੰਘ ਪਿਆਰੀ ਹੈ ਸਾਰਿਆਂ ਨੂੰ ਮੂਰਤ ਬੰਸਰੀ ਵਾਲੜੇ ਕਾਨ੍ਹ ਦੀ ਏ

4 ਚੌਥੇ ਸਾਲ ਦਾ ਹਵਾਲ

ਚੌਥੇ ਸਾਲ ਦੀ ਉਮਰ ਭੀ ਚੰਚਲ ਗੁਜ਼ਰ ਗਈ ਚੰਚਲਤਾਈ ਕਰਦਿਆਂ ਨੂੰ
ਕੰਮ ਹਸਣਾ ਖੇਡਣਾ ਸੋਵਣਾ ਏਂ, ਖਾਇ ਛਡਿਆ ਚਾਵਲਾਂ ਜ਼ਰਦਿਆਂ ਨੂੰ
ਤੂੰ ਤਾਂ ਆਪਣਾ ਆਪ ਕੁਰਬਾਨ ਕੀਤਾ, ਸਮਝ ਆਪਣੇ ਆਪਦੇ ਘਰਦਿਆਂ ਨੂੰ
ਹੁੰਦੇ ਆਪਣੇ ਆਪਣੇ ਕੋਲ ਰਹਿੰਦੇ, ਅਖੀਂ ਆਪਣੀ ਦੇਖਦਿਆਂ ਮਰਦਿਆਂ ਨੂੰ
ਦਿਲਾ ਦਸ ਕੀ ਨਾਲ ਲੈ ਗਏ ਜਾਂਦੇ ਅਖੀਂ ਦੇਖ ਖਟ ਕੇ ਧਰਦਿਆਂ ਨੂੰ
ਆਪ ਨਹੀਂ ਤੈਂ ਅਜੇ ਨਸੀਹਤ ਪਕੜੀ ਅਖੀਂ ਦੇਖ ਮੁਸੀਬਤਾਂ ਭਰਦਿਆਂ ਨੂੰ
ਨਹੀਂ ਖਬਰ ਕਿ ਰਬ ਸਰਕਾਰ ਸਚੀ, ਕਿਥੇ ਬੰਨ੍ਹ ਕੇ ਭੇਜਿਆ ਬਰਦਿਆਂ ਨੂੰ
ਲਗੇ ਪੰਦਰਾਂ ਮਿੰਟ ਨ ਗਾਫਲਾ ਓਇ, ਪਾਣੀ ਵਿਚ ਪਤਾਸਿਆਂ ਖਰਦਿਆਂ ਨੂੰ
ਦੈਯਾ ਸਿੰਘ ਸੀ ਬਾਗ ਦੇ ਹਰਨ ਹੀਰੇ, ਗੋਲੀ ਪਈ ਅੰਗੂਰੀਆਂ ਚਰਦਿਆਂ ਨੂੰ

5 ਪੰਜਵੇਂ ਸਾਲ ਦਾ ਹਵਾਲ

ਸਾਲ ਪੰਜਵਾਂ ਪੁਰਖ ਪਛਾਣ ਬਾਝੋਂ, ਸਾਰਾ ਗੁਜ਼ਰਿਆ ਉਮਰ ਨਿਮਾਣੀਏ ਨੀ
ਦੇਵਣਹਾਰ ਕਰਤਾਰ ਨਾ ਯਾਦ ਕੀਤਾ, ਜਿੰਦ ਕਮਲੀਏ ਮਖਣਾਂ ਖਾਣੀਏ ਨੀ
ਪੀਆ ਪਤੀ ਪ੍ਰਮੇਸ਼ਰੋਂ ਭੁਲ ਗਈ ਏਂ, ਕੀਤਾ ਬੁਰਾ ਜਹਾਨ ਤੋਂ ਜਾਣੀਏ ਨੀ
ਤੂੰ ਤਾਂ ਕਦੀ ਨਾ ਸਾਫ ਸਫਾ ਹੋਈ, ਉਮਰ ਮੇਰੀਏ ਉਲਝੀਏ ਤਾਣੀਏ ਨੀ
ਪਿਛੇ ਗਈ ਨੂੰ ਕਮਲੀਦੇ ਪਕੜ ਤੋਬਾ, ਅਜੇ ਸਮਝ ਲੈ ਬਾਤ ਸਿਆਣੀਏ ਨੀ
ਚਿਤ ਵਿਚ ਭਗਵਾਨ ਨੂੰ ਯਾਦ ਕਰੀਏ, ਮੌਜਾਂ ਵਿਚ ਜਹਾਨ ਦੇ ਮਾਣੀਏ ਨੀ
ਛਡ ਜਾਵਣੀ ਕ੍ਰਿਸ਼ਨ ਦੀ ਰਾਜਧਾਨੀ, ਜਿੰਦ ਕਮਲੀਏ ਰਾਧਕਾਂ ਰਾਣੀਏ ਨੀ
ਦੈਯਾ ਸਿੰਘ ਜਿੰਦੇ ਮੈਨੂੰ ਕਸਮ ਤੇਰੀ, ਛਡ ਗਏ ਬਜ਼ਾਰ ਨੂੰ ਬਾਣੀਏ ਨੀ

6 ਛੇਵੇਂ ਸਾਲ ਦਾ ਹਵਾਲ

ਛੀਵਾਂ ਸਾਲ ਸ਼ਰਮਿੰਦਿਆ ਗਾਫਲਾ ਓਏ, ਸਾਰੇ ਖੇਲ ਖਲੇਂਦਿਆਂ ਖੋਇਆ ਈ
ਦਿਨੇ ਬਕਰੇ ਵਾਂਗ ਤੂੰ ਦੌੜਦਾ ਹੈਂ, ਰਾਤੀਂ ਪੈਰ ਪਸਾਰ ਕੇ ਸੋਇਆ ਈ
ਕੀਤਾ ਪਲਕ ਨਾ ਯਾਦ ਪ੍ਰਮਾਤਮਾਂ ਨੂੰ, ਤੈਨੂੰ ਪ੍ਰੀਤ ਪਿਆਰ ਨੇ ਮੋਹਿਆ ਈ
ਨਾਮੇ [2]ਵਾਂਗਰਾਂ ਨਾਮ ਪ੍ਰਮਾਤਮਾਂ ਦਾ ਧਾਗਾ ਵਿਚ ਨਾ ਕਦੀ ਪਰੋਇਆ ਈ

1 ਸੋਹਣੀ ਸ਼ਕਲ। 2 ਭਗਤ ਨਾਮ ਦੇਵ ਜੀ।

ਸ਼ਾਦੀ ਗਮੀ ਸਰੀਰ ਦੇ ਵਿਚ ਰਹਿੰਦੀ, ਕਦੀ ਹਸਿਆ ਤੇ ਕਦੀ ਰੋਇਆ ਈ
ਚਿਤ ਚਾਹੁੰਦਾ ਮੰਡਲੀ ਹਾਣੀਆਂ ਦੀ, ਨਹੀਂ [1]ਦਾਨਿਆਂ ਪਾਸ ਖਲੋਇਆ ਈ
[2]ਬਦਾਂ ਨਾਲਬਦਫੈਲੀਆਂ ਸਿਖਲਈਆਂ,ਸੋਬ੍ਹਤ ਨੇਕਨਜ਼ਦੀਕ ਨ ਛੋਹਿਆ ਈ
ਲਗਾ ਚੰਮ ਨੂੰ ਚੂਪਦਾ ਰਿਹਾ ਮੈਲਾ, ਕਈ ਦੁਧ ਨਾਂ ਚਿਚੜਾ ਚੋਇਆ ਈ
ਦੈਯਾ ਸਿੰਘ ਇਹ ਜਗਤਹੈ ਜੇਲ੍ਹਖਾਨਾ,ਕੈਦੀ ਪੁਰਸ਼ ਤਕਦੀਰਦਾ ਹੋਇਆ ਈ

7 ਸਤਵੇਂ ਸਾਲ ਦਾ ਹਵਾਲ

ਸਾਲ ਸਤਵਾਂ ਸੁਤਿਆਂ ਗੁਜ਼ਰ ਗਿਆ, ਆਈ ਕਿਤੇ ਨਾ ਸੁਤਿਆਂ ਜਾਗ ਤੈਨੂੰ
ਨਾ ਤੂੰ ਰਬ ਰਹੀਮ ਦੀ ਕਦਰ ਪਾਈ, ਜਿਸ ਦਿਤੇ ਦੋ [3]ਚਸ਼ਮ ਚਰਾਗ ਤੈਨੂੰ
ਸੈਰ ਕਰਨ ਦੇ ਵਾਸਤੇ ਵਿਚ ਦੁਨੀਆਂ, ਮਾਲੀ ਭੇਜਿਆ ਆਪਣੇ ਬਾਗ ਤੈਨੂੰ
ਦਿਤੀ ਜੀਭ ਹੈ ਮਿਠੜਾ ਬੋਲਣੇ ਨੂੰ ਕੰਨ ਸੁਨਣ ਲਈ ਗਯਾਨ ਵੈਰਾਗ ਤੈਨੂੰ
ਸੂਰਤ ਆਪਣੀ ਦੇਖ ਲੈ ਵਿਚ ਸ਼ੀਸ਼ੇ, ਲਾਏ ਰਬ ਕਰੀਮ ਨੇ ਭਾਗ ਤੈਨੂੰ
ਗਹਿਰੀ ਨੀਂਦ ਨੇ ਮਾਪਿਆਂ ਗੁਟ ਕੀਤਾ,ਰਾਤਾਂ ਗੁਜ਼ਰੀਆਂ ਪੋਹ ਤੇ ਮਾਘ ਤੈਨੂੰ
ਕੁਲ ਜਨਾਂ ਤੇ ਅਫਸਰੀ ਕਰਨ ਵਾਲਾ, ਦਿਤਾ ਰਬ ਨੇ ਅਕਲ ਦਿਮਾਗ ਤੈਨੂੰ
ਲੈਂਦੇ ਜਾਂਦਿਆਂ ਦੇਖ ਮੁਸਾਫਰਾਂ ਨੂੰ ਆਇਆ ਕਦੀ ਨਾ ਦਿਲ ਵੈਰਾਗ ਤੈਨੂੰ
ਦੈਯਾ ਸਿੰਘ ਤੂੰ ਚਿਕਨ ਦਾ ਥਾਨ ਚਿਟਾ,ਲਗ ਜਾਵਣਾ ਵੇਖ ਲਈਂ ਦਾਗ ਤੈਨੂੰ

8 ਅਠਵੇਂ ਸਾਲ ਦਾ ਹਵਾਲ

ਉਮਰ ਅਠਵੇਂ ਸਾਲ ਦੀ ਅਕਲਮੰਦਾ, ਗੁਜ਼ਰ ਗਈਏ ਸਮਝ ਵਿਹਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇਜਾਣਬੰਦਾ,ਜਿਵੇਂ ਸਖਣੀਤਲਵਾਰ ਮਿਆਨ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣ ਬੰਦਾ,ਫਿਰਦਾ ਜੰਗਲੀ ਸ਼ੁਤਰ ਮੁਹਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣਬੰਦਾ,ਮੁੰਞਾ ਰਾਜ ਜਿਉਂ ਰਾਜ ਕੁਮਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣ ਬੰਦਾ, ਜਿਵੇਂ ਇਸਤ੍ਰੀ ਜਾਨ [4]ਭਤਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣ ਬੰਦਾ, ਜਿਵੇਂ ਸਖਣਾ ਚੰਦ ਪ੍ਰਵਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣਬੰਦਾ,ਬੁਲਬੁਲ ਦੁਖੀਜਿਵੇਂ ਗੁਲਜ਼ਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣਬੰਦਾ ਜਿਵੇਂ ਬਾਣੀਆਂ ਵਣਜ ਵਪਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣ ਬੰਦਾ,ਜਿਵੇਂ ਸਖਣਾ ਭਗਤ ਕਰਤਾਰ ਬਾਝੋਂ
ਬਿਨਾਂ ਗਿਆਨ ਵਿਚਾਰਦੇ ਜਾਣ ਬੰਦਾ,ਹਾਂਡੀ ਜਿਸ ਤਰ੍ਹਾਂ ਲੂਸਣ ਸਾਰ ਬਾਝੋਂ

---

1 ਸਿਆਣਿਆਂ ਪੁਰਸ਼ਾਂ ਵਾਂਗ । 2 ਭੈੜੇ ਬੰਦੇ । 3 ਅੱਖਾਂ । 4 ਪਤੀ ।

ਬਿਨਾਂ ਗਿਆਨ ਵਿਚਾਰ ਦੇ ਜਾਣ ਬੰਦਾ, ਜਿਵੇਂ ਸਾਰੰਗੀ ਸਖਣੀ ਤਾਰ ਬਾਝੋਂ
ਦੈਯਾ ਸਿੰਘ ਵਿਚਾਰਦੇ ਬਾਝ ਜੀਊਣਾ, ਜਿਵੇਂ ਜੀਵਣਾ ਯਾਰਦੇ ਪਿਆਰ ਬਾਝੋਂ

9 ਨੌਵੇਂ ਸਾਲ ਦਾ ਹਵਾਲ

ਨੌਵਾਂ ਸਾਲ ਗੁਜ਼ਾਰਿਆ ਨੀਂਦ ਅੰਦਰ, ਕਿੰਨ੍ਹੇ ਦਸਿਆ ਇਤਨਾ ਸੌਣ ਬੀਬਾ
ਨਹੀਂ ਸੋਚ ਵਿਚਾਰ ਕੇ ਗਲ ਦੇਖੀ, ਸਦਾ ਰਿਹਾ ਜਹਾਨ ਤੇ ਕੌਣ ਬੀਬਾ
ਸੋ ਭੀ ਏਸ ਜਹਾਨ ਤੋਂ ਕੂਚ ਕਰ ਗਏ, ਪਖਾ ਜਿਨ੍ਹਾਂ ਨੂੰ ਝਲਦੀ ਪੌਣ ਬੀਬਾ
ਜੋਧਾ ਬੀਰ ਸੀ ਖੁਦੀ ਹੰਕਾਰ ਵਾਲਾ ਲੰਕਾ ਪਈ ਨੂੰ ਛਡ ਗਿਆ [1]ਰੌਣ ਬੀਬਾ
ਮਾਰੇ ਕਾਲ ਦੇ ਛਡ ਗਏ ਰਾਜਧਾਨੀ, ਇੰਦਰ ਜਿਨ੍ਹਾਂ ਦੇ ਬਾਗ ਲਗੌਣ ਬੀਬਾ
ਸੋ ਭੀ ਏਸ ਜਹਾਨ ਤੋਂ ਕੂਚ ਕਰ ਗਏ [2]ਮਾਲਕਹਫਤ ਅਕਲਮ ਕਰੌਣ ਬੀਬਾ
ਆਖਰਕਾਰ ਨੂੰ ਖ਼ਾਕ ਦਰ ਖਾਕ ਹੋਗਏ, ਹੇਠ ਸਰਦ ਫੂਹਾਰਿਆਂ ਨਹੌਣ ਬੀਬਾ
ਹੋਯਾ ਤਿਨ੍ਹਾਂ ਦਾ ਜੰਗਲਾਂ ਵਿਚ ਵਾਸਾ, ਪਰਦੇ ਵਿਚ ਜੋ ਸ਼ਕਲ ਦਖੌਣ ਬੀਬਾ
ਆਖਰਕਾਰ ਨੂੰ ਜਾਂਦਿਆਂ ਕਫਨ ਮਿਲਯਾਜੇੜੇ ਪਹਿਨਦੇ ਰੇਸ਼ਮੀ[3]ਗੌਣ ਬੀਬਾ
ਇਕ ਰੋਜ਼ ਸੰਗਲ ਤੇਰੀ ਜ਼ਿੰਦਗੀ ਦਾ, ਟੁਟ ਜਾਵਸੀ ਵਾਂਗਰਾਂ ਦੌਣ ਬੀਬਾ
ਦੈਯਾ ਸਿੰਘ ਨਾ ਉਹ ਭੀ ਰਹਿ ਸਕੇ ਜੇਹੜੇ ਕੋਟ ਕਲਬੂਤ ਨੂੰ ਪੌਣ ਬੀਬਾ

10 ਦਸਵੇਂ ਸਾਲ ਦਾ ਹਵਾਲ

ਦਸਵੇਂ ਸਾਲਦੀ ਉਮਰ ਹੈ ਖੇਡ ਅੰਦੂ ਅਜੇ ਰਬਦੀ ਤਰਫ ਧਿਆਨ ਹੈ ਨਹੀਂ
ਭੌਂਦਾਰਿਹਾ ਸੀ ਮਸਤਅਲਮਸਤ ਹੋਯਾ, ਜ਼ਰਾ ਸੋਚਿਆਲਾਭ ਤੇ ਹਾਣ ਹੈ ਨਹੀਂ
ਅਜੇ ਧਿਆਨ ਹੈ ਖਾਣ ਹੰਢਾਣ ਬੰਨੇ, ਹੋਰ ਗਲ ਦੀ ਜਾਣ ਪਛਾਣ ਹੈ ਨਹੀਂ
ਸੋਹਣਾ ਰੂਪ ਅਨੂਪ ਕਲਬੂਤ ਤੇਰਾ, ਕਿਸੇ ਰੋਜ਼ ਨੂੰ ਸਮਝ ਲੈ ਜਾਨ ਹੈ ਨਹੀਂ
ਜਿਹੜਾ ਖਾਂਵਦਾ ਦੁਧ ਮਲਾਈਆਂ ਨੂੰ ਕਿਸੇ ਰੋਜ਼ ਨੂੰ ਜਾਨ ਈਮਾਨ ਹੈ ਨਹੀਂ
ਜਿਹੜਾ ਰੋਜ [4]ਮੁਤਾਲਿਆਨਹੀਂ ਕਰਦਾ. ਕਿਸੇ ਰੋਜ਼ਨੂੰਹਿਫਜ਼ ਕੁਰਾਨ ਹੈ ਨਹੀਂ
ਜਿਹੜਾ ਬਾਣੀਆਂ ਖਰਚ ਫਜੂਲ ਕਰਦਾ, ਕਿਸੇ ਰੋਜ ਨੂੰਜਾਣ ਦੁਕਾਨ ਹੈ ਨਹੀਂ
ਜਿਨੂੰ ਘੁਣ ਤੇ ਕਲਰੀ ਸਿਉਂਕ ਲਗੀ, ਕਿਸੇ ਰੋਜ਼ ਨੂੰ ਜਾਣ ਦੁਕਾਨ ਹੈ ਨਹੀਂ
ਜਿਨੂੰ ਆਣ ਤਪਦਿਕ ਦਾ ਰੋਗ ਲਗਾ, ਕਿਸੇ ਰੋਜ਼ ਨੂੰ ਜਾਣ ਪ੍ਰਾਨ ਹੈ ਨਹੀਂ
ਜਿਹੜਾ ਨਦੀ ਦਰਿਆਵਿਚ ਖੇਲਦਾ ਏ, ਕਿਸੇਰੋਜ਼ਨੂੰ ਸਮਝ ਨਦਾਨ ਹੈ ਨਹੀਂ
ਜਿਨੂੰ ਸਮਝ ਅਫੀਮਦਾ ਅਮਲ ਲਗਾ, ਕਿਸੇਰੋਜਨੂੰਮਰਦ ਭਲਵਾਨ ਹੈ ਨਹੀਂ

---

1 ਰਾਵਨ। 2 ਸਤਾਂ ਮੁਲਕਾਂ ਦਾ ਬਾਦਸ਼ਾਹ। 3 ਰੇਸ਼ਮੀ ਕਪੜੇ। 4 ਰੋਜ਼ ਪੜਨਾ।

ਜਿਹੜਾ ਜਗ ਦੇ ਵਿਚ ਕੰਜੂਸ ਬੰਦਾ, ਕਰਨਾ ਵਿਚ ਨਸੀਬ ਦੇ ਦਾਨ ਹੈ ਨਹੀਂ
ਜਿੰਨੇ ਸਮਝਿਆ ਖ਼ਾਕ ਦਰ ਖਾਕ ਹੋਣਾ, ਵਿਚ ਉਸਦੇ ਖੁਦੀ ਗੁਮਾਨ ਹੈ ਨਹੀਂ
ਜਿਹੜਾ ਹੰਸ ਤੇ ਮ੍ਰਿਗ ਦੀ ਚਾਲ ਚਲੇ ਕਿਸੇ ਰੋਜ਼ ਨੂੰ ਜਾਨ ਇਨਸਾਨ ਹੈ ਨਹੀਂ
ਦੇਯਾ ਸਿੰਘ ਹੁਣ ਜਗ ਦੇ ਵਿਚ ਜੀਵੇਂ, ਕਿਸੇ ਰੋਜ਼ ਨੂੰ ਨਾਮ ਨਿਸ਼ਾਨ ਹੈ ਨਹੀਂ

### 11 ਗਿਆਰਵੇਂ ਸਾਲ ਦਾ ਹਵਾਲ

ਗਿਆਰਾਂ ਸਾਲ ਦੇ ਵਿਚ ਗੁਮਾਨੀਆਂ ਵੇ, ਯਾਰਾਂ ਨਾਲ ਲਾ ਛਡੀਆਂ ਯਾਰੀਆਂ ਈਂ
ਵਿਸਰ ਗਿਆ ਹੈ ਨਾਮ ਪ੍ਰਮਾਤਮਾਂ ਦਾ ਲਈਆਂ ਜਾਨ ਸਹੇਲੀਆਂ ਪਿਆਰੀਆਂ ਈਂ
ਲੈ ਲੈ ਵਿਚ ਝਰੋਖਿਆਂ ਵਾਉ ਠੰਢੀ ਛਡ ਜਾਨੀ ਮਹਿਲ ਅਟਾਰੀਆਂ ਈਂ
ਸਦਾ ਨਹੀਂ [1]ਬਵਰਚੀਆਂ ਪਾਸ ਰਹਿਣਾ, ਸਦਾ ਖਾਣੀਆਂ ਨਹੀਂ ਤ੍ਰਕਾਰੀਆਂ ਈਂ
ਸਦਾ ਨਹੀਂ ਜੇ ਨਫਰ ਗੁਲਾਮ ਰਹਿਣੇ, ਸਦਾ ਨਹੀਂ ਜੇ ਬਹਿਲ ਸਵਾਰੀਆਂ ਈਂ
ਸਦਾ ਨਹੀਂ ਜੇ ਅਰਦਲੀ ਖੜੇ ਰਹਿਣੇ, ਸਦਾ ਨਹੀਂ ਹਕੂਮਤਾਂ ਭਾਰੀਆਂ ਈਂ
ਸਦਾ ਨਹੀਂ ਜੇ ਕੰਪਨੀ ਵਿਚ ਰਹਿਣਾ, ਸਦਾ ਨਹੀਂ ਮੇਜਰ ਸੂਬੇਦਾਰੀਆਂ ਈਂ
ਸਦਾ ਨਹੀਂ ਜੇ ਰਾਜਿਆਂ ਰਾਜ ਕਰਨਾ, ਸਦਾ ਨਹੀਂ ਜੇ [2]ਫੀਲ ਅੰਬਾਰੀਆਂ ਈਂ
ਸਦਾ ਨਹੀਂ ਜੇ ਬੈਠ ਹਕੀਮ ਰਹਿਣੇ, ਸਦਾ ਨਹੀਂ ਜੇ ਹਟ ਪੰਸਾਰੀਆਂ ਈਂ
ਸਦਾ ਡਬਲ ਬਰੇਸ ਨ ਪਹਿਨਣੇ ਨੀ, ਸਦਾ ਨਹੀਂ ਜੇ ਚਿਕਣ ਕਿਨਾਰੀਆਂ ਈਂ
ਸਦਾ ਨਹੀਂ ਜੇ ਬੇਦ ਪੁਰਾਨ ਪੜ੍ਹਨੇ, ਰਖ ਜਾਵਣੇ ਵਿਚ ਅਲਮਾਰੀਆਂ ਈਂ
ਸਦਾ ਨਹੀਂ ਖਰੀਦਣਾ ਮਾਲ ਏਥੋਂ ਕਰਨਾ ਅੰਤ ਨੂੰ ਕੂਚ ਬਪਾਰੀਆਂ ਈਂ
ਸਦਾ ਨਹੀਂ ਜੇ ਅਤਰ ਫੁਲੇਲ ਮਲਣੇ ਨਹੀਂ ਖਾਣੀਆਂ ਲੌਂਗ ਸੁਪਾਰੀਆਂ ਈਂ
ਸਦਾ ਨਹੀਂ ਜੇ ਬ੍ਰਿਛ ਦੀ ਛਾਉਂ ਲੈਣੀ, ਰਖ ਛਡੀਆਂ ਜੜ੍ਹਾਂ ਤੇ ਆਰੀਆਂ ਈਂ
ਸਦਾ ਨਹੀਂ ਜੋ ਲਾਲ [3]ਜ਼ਮਰੁਦ ਵਿਚੋਂ, ਬੈਠ ਪ੍ਰਖਨੇ ਜੌਹਰ ਜਵਾਹਰੀਆਂ ਈਂ
ਸਦਾ ਨਹੀਂ ਜੇ [4]ਦਿਲਬਰਾਂ ਪਾਸ ਰਹਿਣਾ, ਸਦਾ ਨਹੀਓਂ ਨੀਂਗਰਾਂ ਨਾਰੀਆਂ ਈਂ
ਸਦਾ ਨਹੀਂ ਜੇ ਮਹਾਂ ਪ੍ਰਸ਼ਾਦ ਖਾਣੇ, ਸਦਾ ਚਟਨੀਆਂ ਨਹੀਂ ਕਰਾਰੀਆਂ ਈਂ
ਸਦਾ ਨਹੀਂ ਜੇ ਮੰਦ੍ਰਾਂ ਵਿਚ ਪੈਣਾ, ਸਦਾ ਨਹੀਂ ਜੇ ਪਲੰਘ ਨਵਾਰੀਆਂ ਈਂ
ਮੁਖ ਚੰਦ [5]ਮਹਿਤਾਬ ਨੇ ਛਿਪ ਜਾਣਾ ਦੇਣਾ ਸਦਾ ਨ ਦੀਦ ਦੀਦਾਰੀਆਂ ਈਂ
ਦੇਯਾ ਸਿੰਘ ਸਹੇਲੀਆਂ ਲਦ ਗਈਆਂ, ਇਕ ਰੋਜ਼ ਨੂੰ ਤੇਰੀਆਂ ਵਾਰੀਆਂ ਈਂ

---

1 ਲਾਂਗਰੀ। 2 ਹਾਥੀ ਦੀ ਪਾਲਕੀ। 3 ਜਵਾਹਰਾਤ। 4 ਮਿਤਰਾਂ ਨੇ। 5 ਚੰਦ੍ਰਮਾਂ।

ਬਾਰਾਂ ਸਾਲ ਦੀ ਉਮਰ ਖਰਾਬ ਕੀਤੀ ਵਿਚ ਖੇਲਦੇ ਪੁਰਸ਼ ਦੀਵਾਨਿਆਂ ਓਏ
ਜਿਨੇ ਪਾਣੀਓਂ ਪੁਤਲਾ ਸਾਜਿਆ ਈ ਨਹੀਂ ਸ੍ਰੀ ਭਗਵਾਨ ਨੂੰ ਜਾਨਿਆਂ ਓਏ
ਕੀਹਨੇ ਵਿਚ ਜਹਾਨ ਦੇ ਭੇਜਿਆ ਈ ਨਹੀਂ ਸੋਚਿਆ ਬਾਲ ਅੰਞਾਣਿਆਂ ਓਏ
ਵਿਚ ਵਹਿਮ ਦਰਯਾ ਦੇ ਡੁਬਿਆਏਂ ਕਿਧਰ ਗਿਆ ਸੀ ਅਕਲ ਦੇ ਖਾਨਿਆਂ ਓਏ
ਸਾਰੀ ਉਮਰ ਪਛਤਾਂਵਦਾ ਦਿਲ ਰਹਿੰਦਾ, ਆਵੇ ਹਥ ਨ ਵਕਤ ਵਿਹਾਨਿਆਂ ਓਏ
ਤੇਰਾ ਰਬ [1]ਕਰੀਮ ਨੇ ਮੇਲ ਕੀਤਾ, [2]ਬੁਤ ਨਵਿਆਂ ਰੂਹ ਪੁਰਾਨਿਆਂ ਓਏ
ਕੇਹੜੀ ਗਲ ਦਾ ਦਸ ਮੈਂ ਕਰਾਂ ਦਾਹਵਾ ਮੇਰਾ ਨਹੀਂ ਤੂੰ ਮਾਲ ਬਗਾਨਿਆਂ ਓਏ
ਮਰ ਜਾ ਭੁਜ ਕੇ ਸ਼ਮਾਂ ਦਿਲਦਾਰ ਉਤੇ ਪਾਪੀ ਮੇਰਿਆ ਦਿਲਾ ਪ੍ਰਵਾਨਿਆਂ ਓਏ
ਜੇੜੀ ਮਾਰਨੇ ਨੂੰ ਵਿੰਨ੍ਹੀ ਖੜਾ ਗੋਲੀ, ਦੈਯਾ ਸਿੰਘ ਨਾ ਬਚੇ ਨਿਸ਼ਾਨਿਆਂ ਓਏ

13 ਤੇਰਵੇਂ ਸਾਲ ਦਾ ਹਵਾਲ

ਤੇਰ੍ਹਾਂ ਸਾਲ ਦੇ ਵਿਚ ਤੈਂ ਕੰਮ ਚੰਗਾ, ਕੀਤਾ ਕੌਣ ਸੋ ਖੋਹਲ ਕੇ ਦੱਸ ਪਿਆਰੇ
ਜੇਕਰ ਕਿਸੇ ਨੇ ਨੇਕ ਨਸੀਹਤ ਕੀਤੀ, ਪਿਆ ਦੰਦੀਆਂ ਕੱਢ ਕੇ ਹੱਸ ਪਿਆਰੇ
ਬੁਰੇ ਕੰਮ ਨੂੰ ਦੌੜਕੇ ਪਕੜਿਆ ਈ, ਗਿਆ ਨੇਕ [3]ਕਮਾਮ ਤੋਂ ਨੱਸ ਪਿਆਰੇ
ਦੇਖੀ ਗਾਫਲਾ ਇਸ਼ਕ ਸ਼ਰਾਬ ਨਾਹੀਂ, ਪੀਤੇ ਬਹੁਤ ਅੰਗੂਰ ਦੇ ਰਸ ਪਿਆਰੇ
ਪੰਛੀ ਵਾਂਗ ਨਾ ਉਡ ਕੇ ਸੈਰ ਕੀਤੀ, ਗਿਆ ਮੋਹ ਦੇ ਪਿੰਜਰੇ ਫਸ ਪਿਆਰੇ
ਨਹੀਂ ਧੋਤਿਆਂ ਉਜਲਾ ਹੋਣ ਵਾਲਾ, ਕਾਲਾ ਚਿਤ ਹੈ ਲਾਟ ਦੀ [4]ਮਸ ਪਿਆਰੇ
ਬੁਰੇ ਕੰਮ ਦੀ ਤਰਫ ਦਲੇਰ ਹੋਇਆ, ਲਈ ਕਮਰ ਸਵਾਰ ਕੇ ਕਸ ਪਿਆਰੇ
ਦੈਯਾ ਸਿੰਘ ਤੂੰ ਸਦਾ ਨਾ ਜੀਵਣਾ ਈ, ਕਦੀ ਹੋਵਣੀ ਜ਼ਿੰਦਗੀ ਬਸ ਪਿਆਰੇ

14 ਚੌਧਵੇਂ ਸਾਲ ਦਾ ਹਵਾਲ

ਚੌਦਾਂ ਸਾਲ ਮੇਂ ਚਿਤ ਨਾ ਸੋਚਿਆ ਤੈਂ, ਕੀ ਮੈਂ ਆ ਗਿਆ ਕਾਰ ਕਮਾਵਣੇ ਨੂੰ
ਕੰਨੋਂ ਮੇਰਿਓ ਗੰਦੀਆਂ ਸੁਣੋਂ ਬਾਤਾਂ, ਰਬ ਭੇਜਿਆ ਭਜਨ ਸੁਣਾਵਣੇ ਨੂੰ
ਜੀਭਾ ਮੇਰੀਏ ਮੁਖ ਦੇ ਵਿਚ ਬੋਲੀਂ, ਸਦਾ ਗੀਤ ਗੋਬਿੰਦ ਦੇ ਗਾਵਣੇ ਨੂੰ
ਚਰਨੋਂ ਮੇਰਿਓ ਰਬ ਨੇ ਭੇਜਿਓ ਈ, ਨਹਾਵਣ ਵਾਸਤੇ ਤੀਰਥੀਂ ਜਾਵਣੇ ਨੂੰ
ਪੇਟ ਭੈੜਿਆ ਲਾਇਆ ਰਬ ਤੈਨੂੰ, ਚੰਗਾ ਹਕ ਹਲਾਲ ਦੇ ਖਾਵਣੇ ਨੂੰ
ਤੈਨੂੰ ਗਿਆਨ ਵਿਚਾਰ ਦੇ ਕਦਮ ਦਿਤੇ, ਰਬ ਆਪਣੀ ਤਰਫ ਸਦਾਵਣੇ ਨੂੰ
ਹਥੋ ਮੇਰਿਓ ਰਬ ਨੇ ਭੇਜਿਆ ਈ, ਪੁੰਨ ਧਰਮ ਖਰੈਤ ਕਰਾਵਣੇ ਨੂੰ

1 ਦਿਆਲੂ । 2 ਜਿਸਮ ਨਵਾਂ ਪਰ ਰੂਹ ਰੱਬੀ ਜੋਤ । 3 ਨੇਕੀ ਦੇ ਕੰਮ । 4 ਸਿਆਹੀ ।

ਸੁਰਤੀ ਮੇਰੀਏ ਰਬ ਨੇ ਘਲਿਆ ਈ, ਤੈਨੂੰ ਸੁੰਨ ਸਮਾਧੀਆਂ ਲਾਵਣੇ ਨੂੰ
ਦੇਖੋ ਅਖੀਓ ਨੀਲਾਇਆ ਰਬ ਕਾਦਰ, ਕੁਦਰਤ ਆਪਣੀ ਖਾਸ ਵਖਾਵਣੇ ਨੂੰ
ਦਿਲਾਂ ਅੰਦਰੇ ਮੁਕਤ ਨਜਾਤ ਦਸੀਂ, ਮਕੇ ਜਾਣ ਦੀ ਬਾਤ ਮੁਕਾਵਣੇ ਨੂੰ
ਪਾਈ ਰਾਤ ਅਗਿਆਨ ਦੀਸੌਵਣੇ ਨੂੰ ਸੂਰਜ ਗਯਾਨ ਦਾ ਮਰਦ ਜਗਾਵਣੇ ਨੂੰ
ਐਵੇਂ ਦਿਲਾ ਕਿਤਾਬ ਨ ਪਕੜਛਡੀਂ, ਦਿਤਾ ਇਲਮ ਹੈ ਅਮਲ ਕਮਾਵਣੇ ਨੂੰ
ਦੈਯਾ ਸਿੰਘ ਵਿਸਾਰੀਆਂ ਸ਼ੁਭ ਸਿਖ੍ਯਿਆ, ਲਖ ਲਾਹਨਤਾਂ ਜਗ ਤੇ ਆਵਣੇ ਨੂੰ

15 ਪੰਦਰਵੇਂ ਸਾਲ ਦਾ ਹਵਾਲ

ਗੁਜ਼ਰੇ ਪੰਦਰਾਂ ਸਾਲ ਪਛਤਾਏਂਗਾ ਤੂੰ, ਹਥ ਆਵਣੇ ਗੁਜ਼ਰ ਗਏ ਸਾਲ ਕਿਥੇ
ਨਹੀਂ ਕੌਡੀਆਂ ਕੀਤੀਆਂ ਪੁੰਨ ਬੰਦੇ, ਅਗੇ ਗਿਆਂ ਨੂੰ ਲਭਣੇ ਲਾਲ ਕਿਥੇ
ਬਾਸਾ ਟੁਕ ਤੈਂ ਨਾ ਹਥੀਂ ਦਾਨ ਕੀਤਾ, ਅਗੇ ਖੰਡ ਤੇ ਖੀਰ ਦੇ ਥਾਲ ਕਿਥੇ
ਪੈਸਾ ਹਥ ਦੇ ਨਾਲ ਨਾ ਦਾਨ ਕੀਤਾ ਅਗੇ ਲਭਣੇ ਦੌਲਤਾਂ ਮਾਲ ਕਿਥੇ
ਰੋਟੀ ਜਵਾਂ ਦੀ ਕਦੀ ਨਾ ਧਰਮ ਕੀਤੀ ਖਾਵਣ ਵਾਸਤੇ ਪੂੜੀਆਂ ਦਾਲ ਕਿਥੇ
ਨੰਗਾ ਦੇਖ ਨਾ ਕਪੜਾ ਦਾਨ ਕੀਤਾ, ਅਗੇ ਲਭਣੇ ਦੇਖ ਦੁਸ਼ਾਲ ਕਿਥੇ
ਜਿਨ੍ਹਾਂ ਦੀਨ ਈਮਾਨ ਦੀ ਲੋੜ ਨਾਹੀਂ, ਉਹਨਾਂ ਵਾਸਤੇ ਹਕ ਹਲਾਲ ਕਿਥੇ
ਜਿਨ੍ਹਾਂ ਰਬ ਰਹੀਮ ਨਾ ਜਾਣਿਆਂ ਈਂ, ਹੋਣਾ ਰਬ ਦਾ ਫੇਰ ਜਲਾਲ ਕਿਥੇ
ਬੰਦੇ ਏਸ ਜਹਾਨ ਤੋਂ ਲਦ ਜਾਣਾ, ਵੇਖਣ ਆਵਣਾ ਹਾੜ ਸਿਆਲ ਕਿਥੇ
ਆਖਰਕਾਰ ਨੂੰ ਆਵਣੀ ਬਿਰਧ ਵਸਥਾ ਸਦਾ ਰਹਿਣਗੇ ਕਾਲੜੇ ਵਾਲ ਕਿਥੇ
ਏਨ੍ਹਾਂ ਬੰਦਿਆਂ ਗੰਦਿਆਂ ਕਾਫਰਾਂ ਦੇ ਲਹਿੰਦਾ ਦਿਲਾਂ ਤੋਂ ਕੁਫਰ ਜੰਗਾਲ ਕਿਥੇ
ਬਹੁਤੇ ਏਸ ਬਦਕਾਰ ਨੂੰ ਮਾਰਦੇ ਨੇ, ਹੋਵਣ ਦੇਂ ਵਦਾ [2]ਨਫਸ ਕਮਾਲ ਕਿਥੇ
ਸੀਸ ਤਲੀ ਤੇ ਰਖਕੇ ਗਲੀ ਜਾਣਾ ਮਿਲਣਾ ਯਾਰ ਦਾ ਦਰਸ ਸੁਖਾਲ ਕਿਥੇ
ਲੰਡਨ ਦੂਰ ਹੈ ਦਿਲਬਰਾ ਸਚ ਜਾਣੀਂ, ਕਰੇ ਓਸ ਦੀ ਸੈਰ ਕੰਗਾਲ ਕਿਥੇ
ਇਹਨਾਂ ਬੰਦਿਆਂ ਨੀਤ ਦੇ ਭੁਖਿਆਂ ਦੇ ਪੂਰੇ ਹੋਂਵਦੇ ਸਰਬ ਸਵਾਲ ਕਿਥੇ
ਜਿਹੜੇ ਨੌਕਰੀ ਤੋਂ ਹਾਕਮ ਕਰੇ ਖਾਰਜ ਹੋਣੇ ਪਰਤ ਕੇ ਫੇਰ [3]ਬਹਾਲ ਕਿਥੇ
ਝੂਠੀ ਗਲ ਨੇ ਅੰਤ ਫਨਾਹ ਹੋਣਾ, ਸਚੀ ਗਲ ਨੂੰ ਭਲਾ [4]ਜ਼ਵਾਲ ਕਿਥੇ
ਜੇਹੜਾ ਏਸ ਕਲਬੂਤ ਨੂੰ ਘੜਣਵਾਲਾ, ਦੁਨੀਆਂ ਜਾਣਦੀ ਕਾਦਰਕਮਾਲ ਕਿਥੇ

---

1 ਰਬ ਦਾ ਦਰਸ਼ਨ । 2 ਹੰਕਾਰ ਕਾਬ । ੩ ਮੁੜਕੇ ਨੌਕਰੀ ਮਿਲਣੀ । 4 ਖਾਤਮਾ ।

ਬੰਦੇ ਜਿਨ੍ਹਾਂ ਨੂੰ ਆਪਣੇ ਸਮਝਦਾ ਤੂੰ, ਜਾਣੇ ਅੰਤ ਪਿਆਰਿਆਂ ਨਾਲ ਕਿਥੇ
ਜਦੋਂ ਆਣ ਤਕਦੀਰ ਤਲਵਾਰ ਵਜੇ ਜਾਂਦੀ ਉਦੋਂ ਤਦਬੀਰ ਦੀ ਢਾਲ ਕਿਥੇ
ਵਸਦਾ ਅੰਦਰੇ ਰਬ ਰਹੀਮ ਸਾਡੇ, ਕਰੀਏ ਵਿਚ ਉਜਾੜ ਦੇ ਭਾਲ ਕਿਥੇ
ਨਾਲ ਗੌਰ ਦੇ ਸੋਚ ਲੈ ਬਾਤ ਮੇਰੀ, ਪੜ੍ਹਣ ਵਾਲਿਆ ਗਿਆ ਖਿਆਲ ਕਿਥੇ
ਭਾਵੇਂ ਲਖ ਸਮਾਧੀਆਂ ਲਾਇ ਛਡੀਂ, ਮਿਲਣਾ ਗੁਰੂ ਤੋਂ ਬਿਨਾਂ ਗੁਪਾਲ ਕਿਥੇ
ਲਖਾਂ ਬਰਸ ਜੰਗਲੀਂ ਫਿਰੇ ਭੌਂਦਾ ਭਲਾ ਲਭਣਾ ਦੀਨ ਦਿਆਲ ਕਿਥੇ
ਦੇਯਾ ਸਿੰਘ ਸਤਸੰਗ ਦੇ ਸੰਗ ਬਾਝੋਂ, ਚਿਤ ਸਮਝਣਾ ਭਲਾ ਚੰਡਾਲ ਕਿਥੇ

### 16 ਸੋਲਵੇਂ ਸਾਲ ਦਾ ਹਵਾਲ

ਹੋਈ ਉਮਰ ਜਾਂ ਸੋਲ੍ਹਵੇਂ ਸਾਲ ਦੀ ਏ ਮੂੰਹ ਤੇ ਲਗੀਆਂ ਔਣ ਜਵਾਨੀਆਂ ਈਂ
ਮੁਛਾਂ ਫੁਟੀਆਂ ਰੰਗਨੇ ਚਮਕ ਮਾਰੀ, ਜੋਬਨ ਕੀਤੀਆਂ ਜ਼ਾਹਰ ਨਿਸ਼ਾਨੀਆਂ ਈਂ
ਖਚਰੀ ਅਖ ਨਾਲ ਵੇਖਣਾ ਸ਼ੁਰੂ ਕੀਤਾ, ਬਦਲ ਚਲੀਆਂ ਦਿਬ ਰੁਵਾਨੀਆਂ ਈਂ
ਹਥਾਂ ਨਾਲ ਸੁਹਾਂਵਦੇ ਛਾਪ ਛਲੇ, ਗਲ ਵਿਚ ਪਾਵਣੇ ਲਗਿਆ ਗਾਨੀਆਂ ਈਂ
ਸਚੇ ਰਬ ਤੋਂ ਅਖੀਆਂ ਮੀਟ ਲਈਆਂ, ਦੇਖੇਂ ਭਜਕੇ ਤੀਵੀਆਂ ਮਾਨੀਆਂ ਈਂ
ਦਿਲੋਂ ਭੁਲਿਆ ਨਾਮ ਪ੍ਰਮਾਤਮਾਂ ਦਾ, ਪੜ੍ਹਨ ਲਗਿਆਂ ਖੋਟੀਆਂ ਬਾਨੀਆਂ ਈਂ
ਚੰਗਾ ਕੰਮ ਨਾ ਚਿਤ ਨੂੰ ਭਾਂਵਦਾ ਏ, ਦੇਖੋ ਲਗਿਆ ਕਰਨ ਵੈਰਾਨੀਆਂ ਈਂ
ਆਵੇ ਰਬ ਕਰੀਮ ਦਾ ਖੌਫ ਨਾਹੀਂ, ਤਕਦਾ ਔਰਤਾਂ ਦੇਖ ਬਗਾਨੀਆਂ ਈਂ
ਸਿਧਾ ਝਾਕਣਾ ਇਸਨੂੰ ਭੁਲ ਗਿਆ, ਨਿਗ੍ਹਾ ਜਾਂਵਦੀ ਤਰਫ ਜਨਾਨੀਆਂ ਈਂ
ਕੋਈ ਸਿਖਕੇ ਸਬਕ ਸ਼ੈਤਾਨੀਆਂ ਤੋਂ, ਕਰਨ ਲਗਿਆਂ ਫੇਰ ਸ਼ੈਤਾਨੀਆਂ ਈਂ
ਆਵੇ ਗਲ ਪਸੰਦ ਨਾ ਦਾਨਿਆਂ ਦੀ, ਦਿਲ ਮੋਹਿਆ ਦਿਲਬਰਾ ਜਾਨੀਆਂ ਈਂ
ਦੇਯਾ ਸਿੰਘ ਨ ਕਿਸੇ ਦਾ ਅਦਬ ਕਰਦਾ [1]ਵਧੀ ਹੈਂਕੜ ਖੁਦੀ ਗੁਮਾਨੀਆਂ ਈਂ

### 17 ਸਤਾਰਵੇਂ ਸਾਲ ਦਾ ਹਵਾਲ

ਜਦੋਂ ਉਮਰ ਸਤ੍ਹਾਰਵੇਂ ਸਾਲ ਹੋਈ, ਭੁਲ ਗਿਆ ਜੋ ਰਾਮ ਦਾ ਨਾਮ ਇਸਨੂੰ
ਪੀਕੇ ਉਸਨੂੰ ਗੁਟ ਹੋ ਗਿਆ ਪਾਪੀ ਕੋਈ ਦੇ ਗਿਆ ਖੁਸ਼ੀ ਦਾ [2]ਜਾਮ ਇਸਨੂੰ
ਘੋੜੇ ਵਾਂਗਰਾਂ ਦੌੜਿਆ ਫਿਰੇ ਯਾਰੋ, ਚਾਬਕ ਦੇ ਗਿਆ ਪਕੜ ਲਗਾਮ ਇਸਨੂੰ
ਸੀਤਾ ਵਾਂਗਰਾਂ ਲੈ ਗਿਆ ਰੌਣ ਛਲਕੇ, ਆਖਰ ਛਡਣਾ ਪੈ ਗਿਆ ਰਾਮ ਇਸਨੂੰ
[3]ਸ਼ੀਟ ਰੋਲ ਹੈ ਏਹਦੀ ਨਹੀਂ ਚੰਗੀ ਮਿਲੇ ਕਿਸ ਤਰਾਂ ਭਲਾ ਇਨਾਮ ਇਸਨੂੰ

1 ਜਵਾਨੀ ਦਾ ਹੰਕਾਰ। 2 ਪਿਆਲਾ। 3 ਦਫਤਰਾਂ ਵਿਚ ਚਾਲ ਚਲਣ ਦੀ ਕਿਤਾਬ ਹੁੰਦੀ ਹੈ।

ਜੋਬਨ ਜ਼ੋਰ ਦੇ ਵਿਚ ਮੁਸ਼ਤਾਕ ਹੋਇਆ, ਭੁਲ ਗਿਆਜੇਇਲਮਕਲਾਮ ਇਸਨੂੰ
ਪਾਪੀ ਹਕ ਹਲਾਲ ਨੂੰ ਛਡ ਬੈਠਾ, ਮਿਠਾ ਜਾਪਦਾ ਹਿਰਸ ਹਰਾਮ ਇਸਨੂੰ
ਅਖਾਂ ਚਾਹੁੰਦੀਆਂ ਔਰਤਾਂ ਦੇਖਣੇ ਨੂੰ ਅਠੇ ਪਹਿਰ ਸਤਾਂਵਦਾ ਕਾਮ ਇਸਨੂੰ
ਆਇਆ ਧੁਰੋਂ ਸੀ ਸਾਫਸਫੈਦ ਚਿਟਾ, ਏਥੇ ਲਗਗਏਬਹੁਤਇਲਜ਼ਾਮ ਇਸਨੂੰ
ਅਗੇ ਅਖਾਂ ਹਨੇਰ ਗੁਬਾਰ ਹੋਯਾ, ਦਿਸਣ ਲਗ ਪਈ ਸੁਬਾਦੀ ਸ਼ਾਮ ਇਸਨੂੰ
ਫਿਰੇ ਹਿਰਸ ਹਵਾਸ ਦੇ ਵਿਚ ਭਜਾ ਅਠੇ ਪਹਿਰ ਨਾ ਕਿਤੇ ਅਰਾਮ ਇਸਨੂੰ
ਮਰਨਾ ਏਹਨੇ ਦਿਲੋਂ ਵਿਸਾਰ ਦਿਤਾ, ਦੁਨੀਆਂ ਜਾਪਦੀ ਰੋਜ਼ ਮੁਕਾਮ ਇਸਨੂੰ
ਰਖੀ ਖ਼ਬਰ ਨਾ ਆਪਣੇ ਆਪਦੀ ਏ, ਕੀਤਾ ਨਫਸਨੇ ਪਕੜ ਗੁਲਾਮ ਇਸਨੂੰ
ਆਯਾ ਪਾਵਨੇ ਵਾਸਤੇ ਨੇਕ ਨਾਮੀ, ਕੀਤਾ ਨਫਸ ਨੇ ਬਹੁਤਬਦਨਾਮ ਇਸਨੂੰ
ਓਸ ਅਮਲ ਦੇ ਵਿਚ ਹੋ ਗਿਆ ਕਮਲਾ, ਜਿਵੇਂ ਦਿਤਾ ਨਸ਼ਾ ਡਰਾਮ ਇਸਨੂੰ
ਦੈਯਾ ਸਿੰਘ ਸ਼ੈਤਾਨ ਦਾ ਪੀਰ ਬਣਿਆ ਮੇਰੀ ਤਰਫ ਸੇ ਯਾਰ ਸਲਾਮ ਇਸਨੂੰ

### 18 ਅਠਾਰਵੇਂ ਸਾਲ ਦਾ ਹਵਾਲ

ਜਦੋਂ ਉਮਰ ਅਠਾਰਵੇਂ ਸਾਲ ਹੋਈ, ਆਕੜ ਮਟਕਦੇਵਿਚਇਨਸਾਨ ਫਿਰਦਾ
ਨਾਲ ਮਟਕ ਜ਼ਮੀਨ ਤੇ ਪੈਰ ਧਰਦਾ, ਚੁਕੀ ਏਸਨੂੰ ਕਿਧਰ ਗੁਮਾਨ ਫਿਰਦਾ
ਗਲੀ ਵਿਚ ਬਜ਼ਾਰ ਦੇ ਸੈਰ ਕਰਦਾ, ਮਥਰਾ ਵਿਚ ਜਿਉਂਨੰਦਦਾਕਾਨ੍ਹ ਫਿਰਦਾ
ਖੁਦੀ ਫਖਰ ਤਕਬਰੀਕਰਨ ਵਾਲਾ, ਮੁਲਕ ਸ਼ਾਮ ਦਾ ਮੁਗਲ ਪਠਾਣ ਫਿਰਦਾ
ਜੈਂਟਲਮੈਨ ਜਿਉਂ ਹਾਲ ਬਜ਼ਾਰ ਅੰਦਰ ਛਿਟੀਹਥਮੇਂਚੂਪਦਾ ਪਾਨ ਫਿਰਦਾ
ਜਿਵੇਂ ਦੇਖਕੇ [1]ਪਰੋਟਅੰਰੈਟ ਕਹਿੰਦਾ, ਵਿਚ ਕੰਪਨੀਸਾਹਿਬਕਪਤਾਨ ਫਿਰਦਾ
ਪਿਆ ਫਿਰੇ ਬਜ਼ਾਰਦੀ ਸੈਰਕਰਦਾ, ਮਾਲੀਵਿਚ ਜਿਉਂਬਾਗਬੁਸਤਾਨ ਫਿਰਦਾ
ਜੈਸੇ ਯਾਰ ਸੂਕਾਰਦਾ ਮਰਦ ਖੁਫੀਆ ਕਰਦਾ ਗੈਰ ਦੀਪਰਖਪਛਾਨ ਫਿਰਦਾ
ਨਾਲ ਖੁਸ਼ੀਦੇ ਟਹਿਲਦਾ ਗਸ਼ਤ ਕਰਦਾ, ਜੈਸੇ ਵਿਚਦ੍ਬਾਰ ਦਰਬਾਨ ਫਿਰਦਾ
ਜੈਸੇ ਫਖਰ ਦੇ ਨਾਲ [2]ਤਬੀਬ ਕੋਈ, ਲਈ ਹਥ ਮੇਂ [3]ਤਿਬ ਮਜਾਨ ਫਿਰਦਾ
ਕਿਸੇ ਰੋਜ਼ ਨੂੰ [4]ਲਗੜਦੇ ਹਥਆਉਣਾ, ਪੰਛੀਉਡਿਆਵਿਚਅਸਮਾਨ ਫਿਰਦਾ
ਸਿਰ ਤੇ ਮੌਤ ਨਾ ਕੂਕਦੀਦਿਸੇਇਸਨੂੰਗਲਤਫਹਿਮਦੇਵਿਚਗਲਤਾਨ ਫਿਰਦਾ
ਰੈਨ ਕਟਕੇ ਸੁਬ੍ਹਾ ਨੂੰ ਕੂਚ ਕਰਨਾ, ਸ਼ਾਨ ਸ਼ੌਕਤ ਨਾਲ ਮਹਿਮਾਨ[5] ਫਿਰਦਾ

---

1 ਠੀਕ । 2 ਹਕੀਮ । 3 ਹਿਕਮਤ ਦੀ ਕਿਤਾਬ । 4 ਪੰਛੀ ਵਾਂਗ । 5 ਪਰੋਹਣਾ ।

ਗਾਫਲ ਰਬ ਰਹੀਮ ਨੂੰ ਛਡ ਬੈਠਾ, ਛਡ ਜਗਤ ਨੂੰ ਜਿਵੇਂ ਨਿਰਬਾਨ ਫਿਰਦਾ
ਹਰੀਆਂ ਸਬਜੀਆਂ ਦੇਖਕੇ ਦੌੜਦਾ ਏਂ, ਖੁਲਾ ਰਸਿਓਂ ਬਿਨਾਂ ਹੈਵਾਨ ਫਿਰਦਾ
ਭੁਲਾ ਰਬ ਦੇ ਰਾਹ ਤੋਂ ਫਿਰੇ ਭੌਂਦਾ, ਗਲੀਓਂ ਖੁੰਝਿਆ ਜਿਵੇਂ ਇਨਸਾਨ ਫਿਰਦਾ
ਧੰਧੇ ਵਾਸਤੇ ਘੁਟ ਕੇ ਕਮਰ ਬਧੀ, ਕੁਸ਼ਤੀ ਵਾਸਤੇ ਜਿਵੇਂ ਭਲਵਾਨ ਫਿਰਦਾ
ਡੁਬਾ ਵਹਿਮਦਰਯਾਦੇਵਹਿਣਅੰਦਰਜਿਵੇਂ [1]ਸਿਤਮਕਸ਼ਪੁਰਸ਼ਹੈਰਾਨ ਫਿਰਦਾ
ਦੌਲਤ ਤਮ੍ਹਾਂ ਦੇ ਵਾਸਤੇ ਢੂੰਡਦਾ ਏ ਨੁਸਖੇ ਭਾਲਦਾ ਜਿਵੇਂ ਭਲਵਾਨ ਫਿਰਦਾ
ਏਨੂੰ ਹਿਰਸਹਵਾਲਨਾ ਬਹਿਣਦੇਂਦੀਘਰਘਰਭਟਕਦਾ ਜਿਵੇਂ[2]ਹੈਵਾਨ ਫਿਰਦਾ
ਏਸ਼ ਹਿਰਸ ਤੇ ਚੰਦਰੀ ਤਮ੍ਹਾਂ ਬਦਲੇ, ਵੇਚੀ ਆਪਣੀਜਿਸਮ ਤੇ ਜ਼ਾਨ ਫਿਰਦਾ
ਬਦਲੇ ਤਮ੍ਹਾਂ ਦੇ ਤੋਲਦਾ ਘਟ ਸੌਦਾ, ਪੌਂਦਾ ਸ਼ਹਿਰ ਦੇ ਵਿਚ ਦੁਕਾਨ ਫਿਰਦਾ
ਤਮ੍ਹਾਂ ਵਾਸਤੇ ਵਣਜ ਵਪਾਰ ਕਰਦਾ ਦਿੱਲੀ ਆਗਰੇ ਵਿਚਮੁਲਤਾਨ ਫਿਰਦਾ
ਕਰਕੇ ਤਮ੍ਹਾਂ ਸੁਦਾਗਰੀ ਮਾਲ ਭਰਦਾ, ਪੌਂਦਾ ਨਫੇ ਦੀ ਜਗ੍ਹਾ ਨੁਕਸਾਨ ਫਿਰਦਾ
ਏਸੇ ਹਿਰਸ ਤੇ ਚੰਦਰੀ ਤਮ੍ਹਾਂ ਬਦਲੇ, ਛਡੀ ਆਪਣਾ ਦੀਨ ਈਮਾਨ ਫਿਰਦਾ
ਤਮ੍ਹਾਂ ਵਾਸਤੇ ਸਚ ਨੂੰ ਛਡ ਬੈਠਾ, ਝੂਠ ਬੋਲਦਾ ਨਾਲ ਜ਼ਬਾਨ ਫਿਰਦਾ
ਨੁਕਤਾ ਇਸ਼ਕ ਪਰੇਮਦਾ ਭੁਲਗਿਆ, ਕਰਦਾਮੁਖ ਥੀਂ ਗਲਤਬਿਆਨ ਫਿਰਦਾ
ਮਾਤਾ ਆਪਣੀ ਜਿਸਤਰਾਂ ਭੁਲਗਲੀਏ ਰੋਂਦੀਹੋਰਦੀ ਵਿਚ[3]ਨਾਦਾਨ ਫਿਰਦਾ
ਅਕਲ ਗੁੰਮ ਹੈ ਵਾਂਗ ਦੀਵਾਨਿਆਂ ਦੇਬਣਿਆਚੰਦਰਾਸੁਘੜ ਸੁਜਾਨ ਫਿਰਦਾ
[4]ਅਜ਼ਰਾਈਲ ਦੇ ਹਥ ਬੰਦੂਕ ਪਕੜੀ, ਤਕੀ ਇਸਨੂੰ ਸ਼ਿਸਤਨਿਸ਼ਾਨ ਫਿਰਦਾ
ਮਰਨਾ ਏਸਨੂੰ ਯਾਦ ਨਾ ਦੈਯਾ ਸਿੰਘ, ਪਾਉਂਦਾ ਕਿਲੇ ਤੇ ਕੋਟ ਮਕਾਨ ਫਿਰਦਾ

### 19 ਉਨੀਵੇਂ ਸਾਲ ਦਾ ਹਵਾਲ

ਉਨੀ ਸਾਲ ਵਿਚ [5]ਊਤ ਨਾਸੋਚਿਆ ਤੈਂ, ਸਦਾਨਹੀਂਅਰਾਮ ਦੀਘੜੀ ਰਹਿਣੀ
ਖਾਲੇ ਖਰਚ ਲੈ ਪੁੰਨ ਤੇ ਦਾਨ ਕਰ ਲੈ, ਦੌਲਤ ਵਿਚ ਜ਼ਮੀਨ ਦੇ ਪੜੀ ਰਹਿਣੀ
ਕੋਈ ਰੋਜ਼ ਤੂੰ ਸੜਕ ਤੇ ਸੈਰ ਕਰ ਲੈ, ਬਘੀ ਵਿਚ ਤਬੇਲਿਆਂ ਖੜੀ ਰਹਿਣੀ
ਕੋਹੜੀ ਗਲ ਤੇ ਖੁਦੀ ਗੁਮਾਨ ਕਰਦਾ, ਸਦਾ ਨਹੀਂ ਜੋਹੁਸਨ ਦੀ ਝੜੀ ਰਹਿਣੀ
ਆਖਰ ਉਮਰ ਦੀ ਡੋਰ ਨੇ ਟੁਟ ਜਾਣਾ, ਗੁਡੀ ਜਗਤੇ ਸਦਾ ਨਹੀਂ ਚੜੀ ਰਹਿਣੀ
ਤੇਲ ਰੇਲ ਦੇ ਵਾਂਗਰਾਂ ਉਮਰ ਚਲਦੀ ਸਦਾ ਬ੍ਰਿਛ ਦੇ ਵਾਂਗ ਨਾ ਜੜੀ ਰਹਿਣੀ
ਏਹਨੇ ਛਡ ਕਲਬੂਤ ਨੂੰ ਜਾਵਣਾ ਏ, ਜਿੰਦ ਜਿਸਮ ਦੇਵਿਚਨਾ ਵੜੀ ਰਹਿਣੀ

1 ਚਿੰਤਾਵਾਨ। 2 ਕੁਤਾ। 3 ਅੰਜਾਣਾ। 4 ਜਮਦੂਤ। 5 ਬੇਵਕੂਫ।

ਦਾਰੂ ਬੂਟੀਆਂ ਲਖ ਇਲਾਜ ਕਰ ਲੈ, ਜਿੰਦ ਨਹੀਂ ਹਕੀਮਦੀ ਫੜੀ ਰਹਿਣੀ
ਮੌਤ ਬਾਜ ਦੇ ਵਾਂਗਰਾਂ ਝਪਟ ਮਾਰੂ, ਜਿੰਦ ਵਾਂਗ ਬਟੇਰੇ ਨਾ ਦੜੀ ਰਹਿਣੀ
ਫੜਕੇ [1]ਅਜਬ ਜੰਬੂਰ ਨੇ ਕਢਣੀ ਏ ਜਾਨ ਸੰਘ ਦੇ ਵਿਚ ਨਾ ਅੜੀ ਰਹਿਣੀ
ਸੋਹਣੇ ਨੈਣ ਨਾ ਰਹਿਣ ਹਮੇਸ਼ ਤਾਈਂ, ਦੰਦ ਨਹੀਂ ਜੇ ਮੋਤੀਆਂ ਲੜੀ ਰਹਿਣੀ
ਸੋਹਨਾ ਨਾਮ ਨਿਸ਼ਾਨ ਤਾਂ ਰਿਹਾਕਿਧਰੇ ਬਲਕਿਨਹੀਂ ਜੇ[2]ਗੋਰਤੇ ਮੜ੍ਹੀ ਰਹਿਣੀ
ਦੁਨੀਆਂ ਹੈ [3]ਤਹਕੀਕ ਫਨਾਹ ਫਿਲਾ, ਕੋਠਾ ਕੰਧ ਸ਼ਤੀਰ ਨਾ ਕੜੀ ਰਹਿਣੀ
ਨਾ ਹਟ ਬਜਾਰ ਨਾ ਬਾਣੀਆਂ ਈਂ ਵਟਾ ਤਕੜੀ ਸੇਰ ਨਾ ਧੜੀ ਰਹਿਣੀ
ਦੇਯਾ ਸਿੰਘ ਜੋ ਬਚਨ ਅਮੋਲ ਕਰਦੀ ਜਿੰਦ ਨਹੀਂ ਜੇ ਫਾਰਸੀ ਪੜ੍ਹੀ ਰਹਿਣੀ

### 20 ਵਾਹਵੇਂ ਸਾਲ ਦਾ ਹਵਾਲ

ਵੀਹਵਾਂ ਸਾਲ ਤੈਂ ਵਿਚਹੀ ਗਾਫਲੀ ਦੇ, ਰੋੜ੍ਹ ਛਡਿਆ ਮੇਰਿਆ ਵੀਰਨਾ ਓਏ
ਨਾ ਤੈਂ ਸੋਚਿਆ ਏਸ ਜਹਾਨ ਉਤੇ, ਕੋਈ ਰਹਿ ਗਿਆ ਪੀਰ ਫਕੀਰ ਨਾ ਓਏ
ਨਾ ਤੈਂ ਸੋਚਿਆ ਏਸ ਜਹਾਨ ਉਤੇ, ਰਿਹਾ ਬਾਦਸ਼ਾਹ ਔਰ ਵਜ਼ੀਰ ਨਾ ਓਏ
ਨਾ ਤੈਂ ਸੋਚਿਆ ਮੂਰਤੀ ਛਿਪ ਜਾਣੀ, ਰਹਿਣਾ ਜਗ ਤੇ ਨਰਮ ਸਰੀਰ ਨਾ ਓਏ
ਨਾ ਤੈਂ ਸੋਚਿਆ ਦਿਲਾਂ ਨੂੰ ਮੋਹਣਵਾਲੀ ਰਹਿਣੀ ਜਗਤੇਸਦਾ ਤਸਵੀਰ ਨਾ ਓਏ
ਨਾ ਤੈਂ ਸੋਚਿਆ ਸੇਜ ਜਹਾਨ ਉਤੇ, ਸਦਾ ਪੀਵਣਾ ਠੰਢੜਾ ਨੀਰ ਨਾ ਓਏ
ਨਾ ਤੈਂ ਸੋਚਿਆ ਬੀਤਦੀ ਉਮਰ ਜਾਂਦੀ, ਇਨ੍ਹਾਂ ਦਮਾਂ ਨੇ ਬੰਨ੍ਹਣੀ ਧੀਰ ਨਾ ਓਏ
ਨਾ ਤੈਂ ਸੋਚਿਆ ਅਸੀਂ ਪਰਾਹੁਣੇ ਹਾਂ, ਸਾਡਾ ਵਿਚ ਜਹਾਨ ਦੇ [4]ਸੀਰ ਨਾ ਓਏ
ਨਾ ਤੈਂ ਸੋਚਿਆ ਇਤਨੇ ਜ਼ੁਲਮ ਕੀਤੇ, ਕਰਨੀ ਰਬ ਨੇ ਮਾਫ[5]ਤਕਸੀਰ ਨਾ ਓਏ
ਨਾ ਤੈਂ ਸੋਚਿਆ ਦੌਲਤ ਛਡ ਤੁਰਨਾ, ਜਾਣੀ ਅੰਤ ਨੂੰ ਨਾਲ[6]ਜਗੀਰ ਨਾ ਓਏ
ਨਾ ਤੈਂ ਸੋਚ ਵਿਚਾਰ ਕੇ ਗਲ ਦੇਖੀ ਕਦੀ ਟਲੇ [7]ਤਕਦੀਰ ਦਾ ਤੀਰ ਨਾ ਓਏ
ਨਾ ਤੈਂ ਸੋਚ ਵਿਚਾਰ ਕੇ ਗਲ ਦੇਖੀ ਕਦੇ ਟਲੇਗੀ ਹਕ [8]ਤਦਬੀਰ ਨਾ ਓਏ
ਕਦੀ ਏਸ ਜਹਾਨ ਨੂੰ ਜਾਣ [9]ਫਾਨੀ, ਪੈਰੋਂ ਤੋੜਿਆ [10]ਹਿਰਸ ਜੰਜੀਰ ਨਾ ਓਏ
ਨਾ ਤੈਂ ਸੋਚਿਆ ਦੌਲਤਾਂ ਮਾਲ ਝੂਠੇ, ਰਹਿਣਾ ਜਗ ਤੇ ਸਦਾ ਅਮੀਰ ਨਾ ਓਏ
ਨਾ ਤੈਂ ਸੋਚਿਆ ਰਾਂਝਣਾ ਚਾਕ ਕਿਥੇ ਸਦਾ ਰਹੀ ਜਹਾਨ ਤੇ ਹੀਰ ਨਾ ਓਏ
ਨਾ ਤੈਂ ਸੋਚਿਆ ਇਸ਼ਕ ਕਮੌਣ ਵਾਲਾ, ਰਹੇ ਜਗਤੇ [11]ਬਦਰ ਮੁਨੀਰ ਨਾ ਓਏ

---

1 ਮੌਤ ਰੂਪੀ ਜੰਬੂਰ । 2 ਕਬਰ ਤੇ ਸਮਾਧ। 3ਯਕੀਨਨ। 4 ਹਿਸਾ ਪਤੀ। 5 ਗੁਨਾਹ ਪਾਪ । 6 ਜਾਇਦਾਦ। 7 ਭਾਵੀ । 8 ਰਬ ਦਾ ਹੁਕਮ । 9 ਨਾਸਵੰਤ ਨਾ ਰਹਿਣ ਵਾਲਾ । 10 ਮੋਹ ਮਮਤਾ । 11 ਮਾਸ਼ੂਕ ।

ਸਦਾ ਗਰਮ ਪਕਵਾਨ ਨਾ ਖਾਵਣੇ ਨੇ, ਸਦਾ ਪਹਿਨਣੇ [1]ਰੇਸ਼ਮੀਚੀਰ ਨਾ ਓਏ
ਤੇਜ ਪੌਣ ਦੇ ਵਾਂਗਰਾਂ ਉਮਰ ਜਾਂਦੀ, ਪੰਛੀ ਦੇਸ ਨੂੰ ਮਿਲੇ ਪਰਗੀਰ ਨਾ ਓਏ
ਨਾ ਤੈਂ ਜਾਇਕੇ ਗੁਰੂ ਤੇ ਪੀਰ ਫੜਿਆ, ਦਸੀ ਕਿਸੇ ਨੇ [2]ਗੈਰ ਨਜ਼ੀਰ ਨਾ ਓਏ
ਨਾ ਤੈਂ ਸੋਚਿਆ ਕੂਕਦਾ ਕਾਲਸਿਰਤੇ ਮੈਥੋਂ ਜਾਵਣੀ ਲਾਂਭਤਕਦੀਰ ਨਾ ਓਏ
ਕੀਤਾ ਰਬ ਨੇ [3]ਨੂਰ ਥੀਂ ਨੂਰ ਪੈਦਾ, ਗੰਦੀ ਦੁਧ ਤੋਂ ਗਈ [4]ਤਾਸੀਰ ਨਾ ਓਏ
ਸਮਝ ਇਕ ਤੈਂ ਇਕਨੂੰ ਜਾਨਣਾ ਸੀ, ਮੇਟੀ ਦੂਈ ਦੀ ਦਿਲੋਂ ਲਕੀਰ ਨਾ ਓਏ
ਖਾਨੇ ਇਸ਼ਕਦੇ ਵਿਚਨਾ ਝਾਤ ਮਾਰੀ, ਹੋਇਆ ਕਦੇ ਤੂੰ ਰੌਸ਼ਨਜ਼ਮੀਰ ਨਾ ਓਏ
ਕੀਤਾ ਕਦੀ ਹਿਸਾਬਨੀਗੁਜ਼ਰ ਗਈਦਾਅਗੇ ਸੋਚਿਆ ਵਕਤ ਅਖੀਰ ਨਾ ਓਏ
ਦੇਯਾ ਸਿੰਘ ਜਹਾਨਤੋਂ ਲਦਗਿਆਂਦੀ, ਦੇਖੀ ਖੋਲ੍ਹਕੇ ਮਿਸਲ [5]ਤਫਸੀਰ ਨਾ ਓਏ

21 ਇਕੀਵੇਂ ਸਾਲ ਦਾ ਹਵਾਲ

ਇਕੀ ਸਾਲ ਇਨਸਾਨਦੀ ਉਮਰ ਹੋਈ, ਸਿਰਤੇ ਹੁਸਨ ਸੁਲਖਣਾ ਔਣ ਲਗਾ
ਜਦੋਂ ਆਣ ਜਵਾਨ ਦੀ ਮੁਛ ਫੁਟੀ, ਉਸੇ ਵਕਤ ਸ਼ੁਕੀਨੀਆਂ ਲੌਣ ਲਗਾ
ਦਿਲੋਂ ਭੁਲਿਆ ਨਾਮ ਪ੍ਰਮਾਤਮਾਂ ਦਾ, ਨਾਲ ਖੁਸ਼ੀ ਦੇ ਕਾਫੀਆਂ ਗੌਣ ਲਗਾ
ਸੂਰਤ ਆਪਣੀ ਦੇਖਦਾ ਵਿਚ ਸ਼ੀਸ਼ੇ, ਸੁਰਮਾਂ ਖੂਬ ਸਵਾਰ ਕੇ ਪੌਣ ਲਗਾ
ਜਿਵੇਂ ਸਿਖਰ ਦੁਪਹਿਰ ਦੇ ਵਕਤ ਲੋਕੋ ਸੂਰਜ ਆਪਣਾ ਤੇਜ ਵਖੌਣ ਲਗਾ
ਬੂਟਾ ਅੰਬ ਦਾ ਜਿਸ ਤਰ੍ਹਾਂ ਫਲਨ ਵੇਲੇ ਮੌਸਮ ਚੇਤ ਦੇ [6]ਰੰਗ ਵਟੌਣ ਲਗਾ
ਵੇਲਾ ਨਹੀਂ ਜੇ ਯਾਦ ਮਰ ਜਾਵਣੇ ਦਾ ਜਾਨੀ ਸੁਚੀਆਂ [7]ਜਾਕਟਾਂ ਪੌਣ ਲਗਾ
ਦਾਰੂ ਕੰਜਰੀ ਮਾਸ ਸ਼ਰਾਬ ਪੀਵੇ ਖਟੀ ਬਾਪ ਦੀ ਮਰਦ ਲੁਟੌਣ ਲਗਾ
ਬਲੀ ਕਾਮ ਬਲਕਾਰ ਦੇ ਵਿਚ ਆਇਆ, ਕੋਠੇ ਮੁਲਕ ਜਹਾਨ ਦੇ ਢੌਣ ਲਗਾ
ਚਿਟੇ ਕਪੜੇ ਥਾਨ ਪਸੰਦ ਨਾਹੀਂ, ਦੂਧ ਕਾਸ਼ਨੀ ਰੰਗ ਰੰਗੌਣ ਲਗਾ
ਚਾਰ ਰੋਜ਼ ਹੈ ਚਾਮ ਦੇ ਦਾਮ ਲੋਕੋ, ਹੇਮੂ ਬਾਣੀਏ ਵਾਂਗ ਚਲੌਣ ਲਗਾ
ਨਹੀਂ ਯਾਦ ਅਖੀਰ ਨੂੰ ਕਫਨ [8]ਮਿਲਸੀ ਬਾਣੇ ਕੰਜਰੀ ਵਾਂਗ ਲਗੌਣ ਲਗਾ
ਵਿਚ ਆਨਕੇ ਖੁਦੀ ਹੰਕਾਰ ਵੜਿਆ, ਹਥੀਂ ਪਕੜ ਕੇ ਡਾਂਗ ਡਰੌਣ ਲਗਾ
ਦਿਲ ਦੇ ਵਿਚ ਕਰੋਧ ਨੇ ਵਾਸ ਕੀਤਾ, ਮਾੜਾ ਦੇਖ ਗਰੀਬਾਂ ਨੂੰ ਢੌਣ ਲਗਾ
ਤਾਕਤ ਨਹੀਂ ਸਮਾਂਵਦੀ ਵਿਚ ਜਾਮੇ, ਮੁਗਦਰ ਜ਼ੋਰ ਦੇ ਨਾਲ ਉਠੌਣ ਲਗਾ

1 ਰੇਸ਼ਮੀ ਕਪੜੇ । 2 ਛੁਪੀ ਹੋਈ । 3 ਰਬ ਦੇ ਨੂਰ ਥੀਂ ਸੰਸਾਰ ਹੈ । 4 ਸੁਭਾਅ । 5 ਆਪਣੇ ਭਲੇ ਬੁਰੇ ਦਾ ਵੇਰਵਾ । 6 ਹਰਿਆਵਲ ਤੇ ਬੂਰ ਨਾਲੋਂ ਸੋਹਣਾ ਰੰਗ । 7 ਵਧੀਆ ਕਪੜੇ । 8 ਮੌਤ ਦਾ ਕਫਨ ।

ਕਰਕੇ ਰੋਜ਼ ਬਦਫੈਲੀਆਂ ਜਰਦ ਗਾਜ਼ੀ, ਦੌਲਤ ਖਾਕ ਦੇ ਵਾਂਗ ਲੁਟੌਣ ਲਗਾ
ਨਹੀਂ ਕਿਸੇ ਦੀ ਚਾਲ ਪਸੰਦ ਕਰਦਾ, ਨਾਲ [1]ਮੜਕਦੇ ਕਦਮ ਟਿਕੌਣ ਲਗਾ
ਦਿਲੋਂ ਭੁਲਿਆ ਖੌਫ ਪ੍ਰਮਾਤਮਾਂ ਦਾ, ਨੂੰਹਾਂ ਬੇਟੀਆਂ ਦੇਖ ਤਕੌਣ ਲਗਾ
ਮਾਰ ਮਾਰ ਕੇ ਚੋਰੀਆਂ ਧਾੜਿਆਂ ਨੂੰ, ਦੇਖੋ ਸੂਰਮਾ ਮਰਦ ਕਹੌਣ ਲਗਾ
ਨੇਕ ਚਲਣੀਆਂ[2] ਛਡ ਬਦਚਲਣ ਹੋਇਆ, ਮਾਉਂ ਬਾਪ ਨੂੰ ਰੋਜ ਸਤੌਣ ਲਗਾ
ਦੇਖੋ ਆਣ ਸ਼ਿਕਾਰ ਦਾ ਸ਼ੌਕ ਲਗਾ, ਪਾਪੀ ਜੰਗਲੀ ਜੀਵ ਦੁਖੌਣ ਲਗਾ
ਬਧਾ ਘੁਟ ਕੇ ਲਕ [3]ਬਦਫੈਲੀਆਂ ਤੇ ਵਡਾ ਬਾਪ ਦਾ ਨਾਮ ਕਰੌਣ ਲਗਾ
ਕੰਮਾਂ ਖੋਟਿਆਂ ਵਿਚ ਗਲਤਾਨ ਹੋ ਕੇ, ਸਚੇ ਰਬ ਨੂੰ ਦਿਲੋਂ ਭੁਲੌਣ ਲਗਾ
ਐਬਾਂ ਵਿਚ ਗਵਾਇਕੇ [4]ਯੁਬਾ ਵਸਥਾ, ਬੁਢਾ ਹੋਇਕੇ ਫਿਰ ਪਛਤੌਣ ਲਗਾ
ਦੇਯਾ ਸਿੰਘ [5]ਅਠੋਤਰੀ ਪਕੜ ਮਾਲਾ, ਰੁਸੇ ਰਬ ਨੂੰ ਫੇਰ ਮਨੌਣ ਲਗਾ

### 22 ਬਾਈਵੇਂ ਸਾਲ ਦਾ ਹਵਾਲ

ਬਾਈ ਸਾਲ ਅੰਦੂ ਬੈਠਾ [6]ਬੰਨ੍ਹ ਦਾਵੇ ਅਖੀਂ ਦੇਖਦਾ ਯਾਰ ਦਿਲਦਾਰ ਤੁਰਦੇ
ਮਰਨ ਏਸ ਇਨਸਾਨ ਨੂੰ ਭੁਲਿਆ ਏ, ਅਖੀਂ ਦੇਖਦਾ ਆਣ ਸਰਦਾਰ ਤੁਰਦੇ
ਹੋਵਣ ਜੁਦਾ ਨਾ ਕਿਸੇ ਦੇ ਯਾਰ ਯਾਰੋ, ਆਪ ਮਰਨਤੇ ਕਈਆਂ ਨੂੰ ਮਾਰ ਤੁਰਦੇ
ਪਿਛੋਂ [7]ਖਿਜ਼ਾਂ ਫਿਰ ਜਾਂਵਦੀ ਬੂਟਿਆਂ ਤੇ ਪੁਤਰ ਛਡ ਕੇ ਬਾਗ ਬਹਾਰ ਤੁਰਦੇ
ਮਗਰੋਂ ਵਿਚ ਦੁਕਾਨ ਦੇ ਸੁੰਨ ਹੁੰਦੀ, ਜਦੋਂ ਬਾਣੀਏ ਛਡ ਬਜ਼ਾਰ ਤੁਰਦੇ
ਤਦੋਂ ਖੇਲ ਸ਼ਤਰੰਜ ਦੀ ਗੁਲ ਹੁੰਦੀ, ਖੇਲਨ ਵਾਲੜੇ ਬਾਜੀਆਂ ਹਾਰ ਤੁਰਦੇ
ਖਰੀਦਾਰ ਮੁੜ ਜਾਂਵਦੇ ਲੈਣ ਵਾਲੇ, ਜਦੋਂ ਛਡ ਕੇ ਹਟ [8]ਅਤਾਰ ਤੁਰਦੇ
ਬੈਠ ਕੋਲ ਦੇ ਕੋਲ ਹਕੀਮ ਰਹਿੰਦੇ, ਜਦੋਂ ਹੋਇ ਕੇ ਸਖਤ ਬੀਮਾਰ ਤੁਰਦੇ
ਨਿਕਲੇ ਜਿੰਦ ਨਾ ਚੰਦਰੀ ਓਸ ਵੇਲੇ, ਜਦੋਂ ਹੋਇ ਕੇ ਸਖਤ ਲਾਚਾਰ ਤੁਰਦੇ
ਓਸ ਘੜੀ [9]ਕਿਆਮਤਾਂ ਔਂਦੀਆਂ ਨੇ, ਜੇਹੜੇ ਘੜੀ ਹੋ ਜਾਂਦਾ ਗਮਖਾਰ ਤੁਰਦੇ
ਮਾਲਮ ਦਰਦ ਲੋਕੋ ਦਰਦ ਵਾਲਿਆਂ ਨੂੰ ਰੋਣਾਂ ਪਾਇਕੇ ਜਿਨ੍ਹਾਂ ਦੇ ਯਾਰ ਤੁਰਦੇ
ਆਪ ਏਸ ਜਹਾਨ ਤੋਂ ਕੂਚ ਕਰਕੇ ਦੇ ਕੇ ਸਿਰਾਂ ਤੇ ਗਮਾਂ ਦਾ ਭਾਰ ਤੁਰਦੇ
ਪਿਛੋਂ ਉਮਰ ਦਾ ਰੋਵਣਾ ਪੇਸ਼ ਆਵੇ, ਹਸਕੇ ਜਗ ਤੋਂ ਰੋਜ਼ ਗੁਜ਼ਾਰ ਤੁਰਦੇ
ਫੇਰ ਸ਼ਕਲ ਜਹਾਨ ਤੋਂ ਗੁੰਮ ਹੁੰਦੀ, ਦੇ ਕੇ ਨਜ਼ਾ ਵਕਤ ਦੀਦਾਰ ਤੁਰਦੇ

---

1 ਆਕੜ ਖਾਂ, ਹੰਕਾਰੀ। 2 ਤੌਰ ਤਰੀਕੇ। 3 ਭੈੜੇ ਕੰਮ। 4 ਜਵਾਨੀ ਦੀ ਉਮਰ। 5 ਇਕ ਸੌ ਅਠ ਮਣਕਿਆਂ ਵਾਲੀ ਮਾਲਾ। 6 ਮੌਤ ਨੂੰ ਭੁਲਾਕੇ ਜਾਇਦਾਦ ਦੇ ਝਗੜੇ। 7 ਪਤਝੜ ਦਾ ਮੌਸਮ। 8 ਅਤਰ ਤੇਲ ਵਾਲੇ। 9 ਬਹੁਤ ਵਡਾ ਸਦਮਾ।

ਸਾਰੀ ਉਮਰ ਨ ਭੁਲਦੇ ਦੋਸਤਾਂ ਨੂੰ, ਦਿਲਬਰ ਪਾਇਕੇ ਸਖਤ ਪਿਆਰ ਤੁਰਦੇ
ਚਕਣ ਬਿਸਤਰਾ ਵਾਂਗ ਮੁਸਾਫਰਾਂ ਦੇ, ਨਹੀਂ ਪੁਛਕੇ ਵਾਰ ਕੁਵਾਰ ਤੁਰਦੇ
ਰਹੇ ਝਾਕ ਨਾ ਪਰਤ ਕੇ ਆਵਣੇ ਦੀ, ਨਹੀਂ ਕਰਕੇ ਕਦੀ ਇਕਰਾਰ ਤੁਰਦੇ
ਮਿਲਦੀ ਇਕ ਨਾ ਕਟਣੀ ਰਾਤ ਅੰਦਰ, ਵਸਣ ਵਾਸਤੇ ਮਹਲ ਉਸਾਰ ਤੁਰਦੇ
ਘਰੀਂ ਛਡਕੇ ਪਿਛਲਿਆਂ ਵਾਰਸਾਂ ਨੂੰ ਲਦ ਬੋਰੀਆਂ ਸ਼ੁਤਰ ਮੁਹਾਰ ਤੁਰਦੇ
ਨਹੀਂ ਨਾਲ ਲੈ ਜਾਵਣੀ ਇਕ ਕੌਡੀ, ਘਰੀਂ ਛਡਕੇ ਲਾਲ ਜਵਾਹਰ ਤੁਰਦੇ
ਲੈਕਰ ਜਾਂਵਦੇ ਉਮਰ ਬੇਦਾਵਿਆਂ ਨੂੰ, ਛਡ ਮਹਲ ਹਵੇਲੀਆਂ ਬਾਹਰ ਤੁਰਦੇ
ਪਏ ਵਿਚ ਦੁਕਾਨ ਦੇ ਵਹੀ ਖਾਤੇ, ਪਲੇ ਝਾੜ ਸਾਰੇ ਸ਼ਾਹੂਕਾਰ ਤੁਰਦੇ
ਧਰੇ ਪੇਟੀਆਂ ਵਿਚ ਅਸ਼ਟਾਮ ਰਹਿੰਦੇ ਦਿਤੇ ਛਡਕੇ ਕਰਜ ਹੁਧਾਰ ਤੁਰਦੇ
ਦੇਯਾ ਸਿੰਘ ਪਰ ਨਿਕਲੇ ਧਾਹ ਲੰਮੀ, ਜਦੋਂ ਚੁਕ ਕੇ ਚਾਰ ਕਹਾਰ ਤੁਰਦੇ

### 15 ਪੰਦਰਵੇਂ ਸਾਲ ਦਾ ਹਵਾਲ

ਤੇਈ ਸਾਲ ਦੇ ਵਿਚ ਤੈਂ ਗਾਫਲਾ ਓਏ, ਕੀਤਾ ਗੌਰ ਦੇ ਨਾਲ ਕਿਆਸ ਨਾਹੀਂ
ਅਖੀਂ ਦੇਖ ਕੇ ਤੁਰਦਿਆਂ ਸਜਨਾਂ ਨੂੰ ਹੋਯਾ ਚਿਤ ਦੇ ਵਿਚ ਉਦਾਸ ਨਾਹੀਂ
ਜਿਹੜਾ ਨਾਲ ਖੁਰਾਕ ਦੇ ਪਾਲਿਆ ਏ, ਤੇਰਾ ਛਡਣਾ ਕੀੜਿਆਂ ਮਾਸ ਨਾਹੀਂ
ਕਿਸੇ ਰੋਜ਼ ਨੂੰ ਦਿਲਬਰਾ ਉਡ ਜਾਣੇ, ਰਹਿਣੇ ਸਦਾ ਕਲਬੂਤ ਮੇਂ ਸਾਸ ਨਾਹੀਂ
ਸਦਾ ਨਹੀਂ ਬਜ਼ਾਰ ਦਾ ਸੈਰ ਕਰਨਾ, ਪੀਣੇ ਬਰਫ ਦੇ ਸਦਾ ਗਲਾਸ ਨਾਹੀਂ
ਹੋਯਾ ਸਖਤ ਮਕਈ ਦੇ ਦਾਣਿਆ ਓਏ, ਕਦੇ ਵੇਖਿਆ ਮਰਦ ਖਰਾਸ ਨਾਹੀਂ
ਕਦੀ ਹੋਵਣੀ ਬੰਦ ਜ਼ਬਾਨ ਤੇਰੀ, ਕਰਨੇ ਮਿਠੜੇ ਸੁਖਨ ਬਿਲਾਸ ਨਾਹੀਂ
ਕਿਸੇ ਰੋਜ਼ ਨੂੰ ਮਲ ਉਜਾੜ ਲੈਣੀ, ਸਦਾ ਵਿਚ ਅਟਾਰੀਆਂ ਵਾਸ ਨਾਹੀਂ
ਤੇਰੀ ਸ਼ਕਲ ਜਹਾਨ ਤੋਂ ਗੁੰਮ ਹੋਣੀ ਤੇਰੇ ਲਭਣੇ ਨਕਸ਼ ਨਕਾਸ਼ ਨਾਹੀਂ
ਤੇਰੇ ਜਾਨੀਆਂ ਦਿਲਬਰਾਂ ਸਜਣਾਂ ਨੇ, ਇਕ ਰਾਤ ਭੀ ਰਖਣੀ ਲਾਸ਼ ਨਾਹੀਂ
ਪੁੰਨ ਦਾਨ ਕਰਲੈ ਮਿਤਰਾ ਮੰਨ ਕਹਿਣਾ, ਸਦਾ ਰਹਿਣੀਆਂ ਦੌਲਤਾਂ ਪਾਸ ਨਾਹੀਂ
ਸਚੇ ਨਾਮ ਦਾ ਵਣਜ ਵਪਾਰ ਕਰਲੈ, ਸਦਾ ਸਮਝ ਲੈ ਦਮਾਂ ਦੀ ਰਾਸ ਨਾਹੀਂ
ਘਟਾ ਕਾਸ਼ ਦੇ ਵਿਚ ਅਵਕਾਸ਼ ਹੋਇਆ, ਘਟ ਫੁਟਿਆ ਬਾਦ ਅਕਾਸ਼ ਨਾਹੀਂ
ਦੇਯਾ ਸਿੰਘ ਸ਼ਰੀਰ ਨੇ ਬਿਨਸ ਜਾਣਾ, ਕਦੀ ਹੋਵਣਾ ਆਤਮਾ ਨਾਸ਼ ਨਾਹੀਂ

24 ਛਬੀਵੇਂ ਸਾਲ ਦਾ ਹਵਾਲ

ਚਵ੍ਹੀ ਸਾਲ ਮੇਂ ਚਿਤ ਨੂੰ ਐਬ ਲਗੇ, ਬੰਦੇ ਰਬ ਦੀ ਯਾਦ ਭੁਲਾ ਦਿਤੀ
ਬੈਠਾ ਵਿਚ ਅੰਧੇਰੜੇ ਮੌਜ ਮਾਣੇ, ਕਾਮ ਅਕਲ ਦੀ ਸ਼ਮ੍ਹਾ ਬੁਝਾ ਦਿਤੀ
ਵਿਚ ਆਣ ਕਰੋਧ ਨੇ ਵਾਸ ਕੀਤਾ, ਘਰੋਂ ਸ਼ਾਂਤੀ ਮਾਰ ਕਢਾ ਦਿਤੀ
ਕਰਮ ਇੰਦਰੇ ਖੁਸ਼ੀ ਦੇ ਕਰਮ ਕਰਦੇ, ਗਿਆਨ ਇੰਦਰੇ ਪਕੜ ਸਜਾ ਦਿਤੀ
ਪਾਪੀ ਲੋਭ ਨੇ ਆਣ ਮੁਕਾਮ ਕੀਤਾ, ਲਾਲਚ ਹਿਰਸ ਦੀ ਤਮ੍ਹਾ ਵਧਾ ਦਿਤੀ
ਠਾਠਾ ਦੇਂਵਦਾ ਬਲੀ ਹੰਕਾਰਸਿਰ ਤੇ ਜ਼ਾਲਮ ਕਾਮ [1]ਅਧੀਨਗੀ ਢਾਹ ਦਿਤੀ
ਬਿਰਤੀ ਅਕਲ ਦੀ ਕਾਮ ਨੇ ਗੁੰਮ ਕੀਤੀ, ਲੋਈ ਲਜ ਹਯਾ ਦੀ ਲਾਹ ਦਿਤੀ
ਪੰਜੇ ਵਿਸ਼ੇ ਵਿਕਾਰਾਂ ਵਿਚ ਹੇ ਕਾਬੂ, ਬਾਜੀ ਅਕਲ ਸ਼ਤਰੰਜ ਉਲਟਾ ਦਿਤੀ
ਸੁਰਤੀ ਤਿਆਗ ਵੈਰਾਗ ਦੀ ਪਈ ਸੁਤੀ ਤਮ੍ਹਾਂ ਚੰਦਰੀ ਕਿਸੇ ਜਗਾ ਦਿਤੀ
ਅੰਤਹਕਰਣ ਮੇਂ ਤਿੰਨ ਹੈ ਦੋਖ ਜਿਹੜੇ, ਵਸਤੂ ਹੋਰ ਦੀ ਹੋਰ ਦਿਖਲਾ ਦਿਤੀ
ਮਾਇਆ ਸਦਾ [2]ਅਸਤ ਤੇ ਸਤ ਭਾਸੇ, ਉਪਰ ਘਤ [3]ਆਵਰਨ ਨੇ ਛਾ ਦਿਤੀ
ਗਲ ਭੁਲ ਗਈ [4]ਕੌਲ ਇਕਰਾਰ ਵਾਲੀ, ਕੋਈ ਗਲ ਸ਼ੈਤਾਨ ਸਮਝਾ ਦਿਤੀ
ਕਾਮਦੇਵ ਸਮੁੰਦਰੋਂ ਛਲ ਮਾਰੀ, ਬੀਰਜ ਬੂੰਦ ਦੀ ਨਦੀ ਚਲਾ ਦਿਤੀ
ਉਹ ਵੀ ਪੁਰਸ਼ ਜਹਾਨ ਤੇ ਧੰਨ ਜਾਣੋ, ਜਿਨ੍ਹਾਂ ਰਬ ਸੇ ਪਰੀਤ ਲਗਾ ਦਿਤੀ
ਨੁਕਤਾ ਦੂਈ ਦਵੈਤ ਦਾ ਚੂਰ ਕੀਤਾ, ਗੈਨੋਂ ਐਨ ਦੀ ਸ਼ਕਲ ਪਲਟਾ ਦਿਤੀ
ਨਾਲ ਬ੍ਰਹਮ ਦੇ ਬ੍ਰਹਮ ਹੋ ਗਈ ਬਿਰਤੀ ਰਬੀ ਜਾਤ ਨਾਲ ਜਾਤ ਮਿਲਾ ਦਿਤੀ
ਖੁਫੀਆ ਤੌਰ ਤੇ ਵਿਚ ਜਹਾਨ ਰਹਿੰਦੇ, ਲਾਲਾਂ ਆਪਣੀ ਜੌਹਰ ਛੁਪਾ ਦਿਤੀ
ਰਹਿੰਦੇ ਮਸਤ ਖਾਮੋਸ਼ ਬਿਨ ਅਮਲ ਪੀਤੇ ਕਿਨੇ ਆਬਿਹਯਾਤ ਪਿਲਾ ਦਿਤੀ
ਭਾਣੇ ਉਹਨਾਂ ਦੇ ਨਾਸ ਹੋ ਗਈ ਦੁਨੀਆਂ, [5]ਇਸਰਾਈਲ ਨਫੀਰ ਵਜਾ ਦਿਤੀ
ਆਸ਼ਕ ਇਕ ਦੇ ਏਕਤਾ ਸਮਝ ਬੈਠੇ, ਦੂਈ ਬੁਰਜ ਦੇ ਵਾਂਗ ਉਡਾ ਦਿਤੀ
ਭੁਲ ਗਏ ਨੇ ਯਾਰ [6]ਬਹੁਰੰਗ ਸਾਧਨ, ਅੰਤਰ ਆਤਮੇ ਸੁਰਤ ਮਿਲਾ ਦਿਤੀ
ਬਾਤ ਵਿਚ ਹੈ ਬਾਦਸ਼ਾਹ ਗਨੀ ਬੈਠਾ, ਦੌਲਤ ਬਹਾਰ ਦੀ ਘਰੋਂ ਲੁਟਾ ਦਿਤੀ
ਮੂਸਾ ਵਾਂਗ ਜੋ ਗਏ ਕੋਹਤੂਰ ਉਤੇ, ਯਾਰ ਆਪਣੀ ਸ਼ਕਲ ਵਿਖਾ ਦਿਤੀ
ਜੇਹੜੇ ਵਾਂਗਰਾਂ [7]ਸਦਫ [8]ਦਹਾਨ ਬੈਠੇ, ਰਬ ਮੇਹਰ ਦੀ ਬੂੰਦ ਬਰਸਾ ਦਿਤੀ

1 ਨਿਮਰਤ ਭੁਲਣੀ ਤੇ ਹੰਕਾਰ ਵਧਣਾ। 2 ਨਾਸਵੰਤ। 3 ਅਗਿਆਨ। 4 ਮਾਤਾ ਦੇ ਪੇਟ ਵਿਚ ਇਕਰਾਰ ਕੀਤਾ ਸੀ। 5 ਜਮਾਂ ਦੀ ਭੇਰੀ ਬਿਗਲ। 6 ਕਠਨ ਤਪਸਿਆ। 7 ਸਿਪੀ। 8ਮੂੰਹ ਖੋਲ੍ਹ ਕੇ।

ਜਿਥੇ ਨੂਰਬੀਂ [1]ਕਲਬ ਮਖਮੂਰ ਹੋਇਆ, ਨਹੀਂ ਰੌਸ਼ਨੀ[2]ਮੇਹਰ ਤੇ ਮਾਹ ਦਿਤੀ
ਸਾਰੀ ਮਲ ਵਿਖੇਪਤਾ ਦੂਰ ਹੋਈ, ਸੋਹੰ ਗੰਗ ਮੇਂ ਸੁਰਤ ਮਿਲਾ ਦਿਤੀ
ਬਿਰਤੀ ਸੰਤ ਸਰੂਪ ਨੂੰ ਜਾਗ ਉਠੀ, ਸੂਰਤ ਬਾਹਰੀ ਜਦੋਂ ਸੁਲਾ ਦਿਤੀ
ਚਵ੍ਹਾਂ ਸਾਧਨਾਂ ਸਹਿਤ ਸੰਪੰਨ ਹੋਏ ਗੁਰਾਂ ਮੁਕਤ ਦੀ ਜੁਗਤ ਬਤਾ ਦਿਤੀ
ਗਲ ਅੰਦਰੋਂ ਲਭ ਲਈ ਆਸ਼ਕਾਂ ਨੇ, ਮਕੇ ਜਾਣ ਦੀ ਬਾਤ ਮੁਕਾ ਦਿਤੀ
ਜਾਨੀ ਅੰਦਰੋਂ ਲਭ ਲਈ ਆਸ਼ਕਾਂ ਨੇ, ਮਕੇ ਜਾਣ ਦੀ ਬਾਤ ਮੁਕਾ ਦਿਤੀ
ਸ਼ਾਬਾ ਜਿਨ੍ਹਾਂ ਨੂੰ ਸਮਝੀਏ ਮਰਦ [3]ਗਾਜ਼ੀ ਜਿਨ੍ਹਾਂ ਲਾਇਕੇ ਪ੍ਰੀਤ ਨਿਭਾ ਦਿਤੀ
ਜਾਕੇ ਇਸ਼ਕ ਦੇ ਮਹਿਕਮੇ ਦੇਯਾ ਸਿੰਘਾ, ਜਿੰਦ ਯਾਰ ਦੇ ਨਾਮ ਲਿਖਾ ਦਿਤੀ

### 25 ਪੰਜੀਵੇਂ ਸਾਲ ਦਾ ਹਵਾਲ

ਉਮ੍ਰ ਪੰਜੀਵੇਂ ਸਾਲ ਦੀ ਪਿਆਰਿਆ ਓਏ ਲਈ ਗਾਫਲੀ ਵਿਚ ਗੁਜ਼ਾਰ ਐਵੇਂ
ਮਜ਼ਾ ਨਹੀਂ ਸੀ ਇਸ਼ਕ ਹਕੀਕ ਜੇਹਾ ਛਡੇ ਪਕੜ ਤੈਂ ਵਿਸ਼ੇ ਵਿਕਾਰ ਐਵੇਂ
ਧੁਰੋਂ ਧਰਮ ਦੇ ਕੰਮਾਂ ਦਾ ਹੁਕਮ ਤੈਨੂੰ, ਚੁਕ ਛਡਿਆ ਪਾਪ ਦਾ ਭਾਰ ਐਵੇਂ
ਬਣਿਉਂ ਧਾੜਵੀ ਚੋਰ ਉਚਕਿਆ ਓਏ, ਦਿਤੀ ਦਿਲੋਂ ਸੁਕਾਰ ਵਿਸਾਰ ਐਵੇਂ
ਸੂਰਮਗਤੀ ਸੀ ਆਪ ਨੂੰ ਮਾਰ ਲੈਂਦਾ ਹਥ ਜ਼ੁਲਮ ਦੀ ਫੜੀ ਤਲਵਾਰ ਐਵੇਂ
ਜੇਹੜਾ ਕੰਮ ਸੀ ਦਿਲੋਂ ਵਿਸਾਰ ਦਿਤਾ, ਪਕੜੇ ਕੂੜ ਦੇ ਕਾਰ ਵਿਹਾਰ ਐਵੇਂ
ਜੇਹੜੀ ਵਸਤ ਸੀ ਘਰੋਂ ਗਵਾਇ ਛਡੀ, ਫਿਰੇ ਭਾਲਦਾ ਹੋਰ ਸ਼ਿਕਾਰ ਐਵੇਂ
ਆਖਰਕਾਰ ਮਿਲ ਜਾਵਣਾ ਕਫਨ ਬੀਬਾ ਪਾਈ ਫਿਰੇਂ ਤੂੰ ਬੂਟ ਸਲਵਾਰ ਐਵੇਂ
ਅਗੇ ਗਿਆਂ ਬੇਇਜ਼ਤੀ ਹੋਵਣੀ ਏਂ, ਬਣਿਆ ਜਗ ਤੇ ਫਿਰੇਂ ਸਰਦਾਰ ਐਵੇਂ
ਚੰਗੀ ਗਲ ਸੀ ਯਾਰ [4]ਮੈਂ ਮਾਰ ਲੈਂਦਾ, ਪਕੜ ਛਡਿਆ ਖੁਦੀ ਹੰਕਾਰ ਐਵੇਂ
ਰਿਹਾ ਜਗ ਤੋਂ ਭਾਲਦਾ ਕੌਡੀਆਂ ਨੂੰ, ਖੋਏ ਦਮਾਂ ਦੇ ਲਾਲ ਜਵਾਹਰ ਐਵੇਂ
ਵਿਛੜ ਗਿਆਂ ਨੂੰ ਰੋਵਣਾ ਪਵੇਗਾ ਈ, ਪਾਏ [5]ਦਿਲਬਰਾਂ ਨਾਲ ਪਿਆਰ ਐਵੇਂ
ਜੇਕਰ ਜਗ ਤੇ ਆਣ ਵਿਸਾਰਨੇ ਸੀ, ਕੀਤੇ ਪ੍ਰਿਥਮੇਂ [6]ਕੌਲ ਇਕਰਾਰ ਐਵੇਂ
ਤੈਨੂੰ ਖਬਰ ਸੀ ਕਬਰ ਦੇ ਵਿਚ ਪੈਣਾ, ਛਡੇ ਗਾਫਲਾ ਮਹਿਲ ਉਸਾਰ ਐਵੇਂ
ਹੋਵਣਹਾਰ ਜ਼ਰੂਰ ਹੋ ਜਾਵਣੀ ਏਂ, ਸਮਝੇਂ ਭਰਮੀਆਂ ਵਾਰ ਕੁਵਾਰ ਐਵੇਂ

---

1 ਅੰਦਰ ਰਬੀ ਰੋਸ਼ਨੀ। 2 ਚੰਦਰਮਾ ਸੂਰਜ। 3 ਬਹਾਦਰ। 4 ਹੰਕਾਰ। 5 ਮਿਤਰਾਂ।
6 ਮਾਤਾ ਦੇ ਪੇਟ ਵਾਲੇ ਇਕਰਾਰ।

ਤੇਰੇ ਵਿਚ ਨਸੀਬ ਨਾ ਤੰਦਰੁਸਤੀ, ਰਿਹਾ ਗਮਾਂ ਦੇ ਵਿਚ ਬੀਮਾਰ ਐਵੇਂ
ਨਹੀਂ ਗਿਆਨ ਵਿਚਾਰਦੀ ਪੁੜੀ,ਖਾਧੀ,ਚਾੜ੍ਹ ਛਡਿਆ ਭਰਮ ਬੁਖਾਰ ਐਵੇਂ
ਤੇਰੇ ਅੰਦਰ ਵਸੇ [1]ਚੰਡਾਲ [2]ਚੂਹੜਾ, ਆਖੇਂ ਕਿੰਨ੍ਹਾਂ ਨੂੰ ਯਾਰ ਚਮਿਆਰ ਐਵੇਂ
ਦੁਨੀਆਂ [3]ਗਾਰ ਦੇ ਵਿਚ ਗਰਕਾਬ ਹੋਕੇਦਿਤਾ ਰਬ ਨੂੰ ਦਿਲੋਂ ਵਿਸਾਰ ਐਵੇਂ
ਝੂਠੀ ਖੇਲ ਦੇ ਨਾਲ ਪਰੀਤ ਲਾਈ, ਜੂਆ ਜਿਉਂ ਜੁਆਰੀਆਂ ਹਾਰ ਐਵੇਂ
ਸਚੀ ਗਲ ਦਾ ਅਰਕ ਨਾ ਕਢਿਆ ਈ,ਬਣਿਆ ਜਗ ਤੇ ਫਿਰੇਂ ਅਤਾਰ ਐਵੇਂ
ਬੂਟਾ ਧਰਮ ਦਾ ਜੜ੍ਹਾਂ ਥੀਂ ਪੁਟ ਦਿਤਾ, ਲਾਏ ਮਾਲੀਆ ਅੰਬ ਅਨਾਰ ਐਵੇਂ
ਏਸੇ ਸੁਖ ਨੇ ਦੇਵਣਾ ਦੁਖ ਤੈਨੂੰ ਲਾਵੇਂ ਜਗ ਤੇ ਮੌਜ ਬਹਾਰ ਐਵੇਂ
ਇਕੋ ਰਾਮ ਹੈ ਕਰਨ ਕਰਾਉਣ ਵਾਲਾ, ਅਗੇ ਹੋਰਨਾਂ ਕਰੇਂ ਪੁਕਾਰ ਐਵੇਂ
ਚੰਗੀ ਵਸਤ ਜੇ ਨਹੀਂ ਖਰੀਦਣੀ ਸੀ,ਆਇਆ ਕਾਸਨੂੰ ਵਿਚ ਬਜ਼ਾਰ ਐਵੇਂ
ਮੂਰਖ ਆਪਣਾ ਕੰਮ ਵਿਸਾਰ ਬੈਠੋਂ, ਚੁਕੀ ਕਿਸੇ ਦੀ ਸੀਸ ਵਗਾਰ ਐਵੇਂ
ਅਜੇ ਜਾਗ ਸ਼ਤਾਬ ਤੇ ਹੋਸ਼ ਕਰ ਲੈ, ਲੁਟੀ ਜਾਂਵਦੇ ਚੋਰ ਘਰ ਬਾਰ ਐਵੇਂ
ਦੇਯਾ ਸਿੰਘ ਸਟੇਸ਼ਨੋਂ ਰੇਲ ਛੁਟੀ, ਉਮਰ ਜਾਂਵਦੀ ਤੇਜ਼ ਰਫਤਾਰ ਐਵੇਂ

### 26 ਛਬੀਵੇਂ ਸਾਲ ਦਾ ਹਵਾਲ

ਛਬੀ ਸਾਲ ਨੂੰ ਸ਼ੇਰਸ਼ੁਕੀਨ ਬਣਿਆ,ਏਨੂੰ ਰਖਿਆਯਾਦ ਮਰ ਜਾਵਣਾ ਨਹੀਂ
ਗਾਫਲ ਪੈ ਗਿਆ ਪੈਰ ਪਸਾਰ ਬੰਦਾ,ਜਾਣੀ ਸਮਝਦਾਕਿਸੇ ਉਠਾਵਣਾ ਨਹੀਂ
ਇਸਬਦਨਨੂੰਖਾਕ ਨਲਗਣਦੇਂਦਾ,ਦਿਲੋਂ ਸਮਝਿਆ ਖਾਕ ਸਮਾਵਣਾ ਨਹੀਂ
ਫਿਰੇ ਜਗਦੇ ਵਿਚਸ਼ੁਕੀਨਬਣਿਆ,ਜਾਣੀ ਸਮਝਿਆ ਕਿਸੇ ਬੁਲਾਵਣਾ ਨਹੀਂ
ਪਿਆ [4]ਜਗਤ ਸਰਾਂ ਦੇ ਵਿਚ ਸੁਤਾ, ਨਹੀਂ ਜਾਣਦਾ ਕਿਸੇ ਜਗਾਵਣਾ ਨਹੀਂ
ਗੰਦਾ ਕਰਲਿਆ ਤੂੰ [5]ਐਮਾਲਨਾਮਾ,ਜਿਵੇਂ ਜਾਇਕੇ ਅਗ੍ਹਾਂ ਦਿਖਾਵਣਾ ਨਹੀਂ
ਜਾਮੇ ਅਤਲਸਾਂਮਖਮਲਾਂ ਪੈਨ੍ਹਦਾ ਏਂ ਦਿਲੋਂ ਜਾਣਿਆਂਕਫਨ ਹੰਢਾਵਣਾ ਨਹੀਂ
ਇਹ ਦੇਹ [6]ਕਲਬੂਤ ਉਸਾਰਦਾਏ,ਜਾਣੀ ਸਮਝਿਆ ਕਿਸੇਨੇ ਢਾਹਵਣਾ ਨਹੀਂ
ਹੋਕੇ ਰਾਹੀ ਤੂੰ ਘਰਦਿਆਂ ਵਾਂਗ ਬੈਠਾ ਸਮਝੇ ਆਪਨੂੰ ਕਦੀ ਪਰ੍ਹਾਵਣਾ ਨਹੀਂ
ਤਕਦਾ ਆਸਰਾ ਬੜਾ ਸੰਬੰਧੀਆਂ ਦਾ ਨਾਲੇਜਾਣਦਾ ਕਿਸੇ ਛੁਡਾਵਣਾ ਨਹੀਂ
ਗੂੜ੍ਹੇ ਨਾਲ ਪਿਆਰਿਆਂ ਪਿਆਰਪਾਏ,ਨਹੀਂਸਮਝਦਾਕਿਸੇਨੇ ਜਾਵਣਾ ਨਹੀਂ

---

1 ਕਰੋਧ । 2 ਹੰਕਾਰ । 3 ਜਿਲਣ । 4 ਵਸਣਾ । 5 ਕੀਤੇ ਕੰਮਾਂ ਦੀ ਫਹਿਰਿਸਤ ਚਿਤਰ ਗੁਪਤਾਂ ਵਾਲੀ । 6 ਦੇਹ ਨੂੰ ਪਾਲਣਾ ।

ਐਵੇਂ ਵੈਦ ਹਕੀਮ ਨੂੰ ਟੋਲਦਾ ਏ, ਦੁਖ ਮਰਨ ਦਾ ਕਿਸੇ ਹਟਾਵਣਾ ਨਹੀਂ
ਘੋਲ ਘੋਲਕੇ ਦੇਂਵਦਾ ਲਖ ਪੁੜੀਆਂ, ਜਾਂਦੇ ਰੂਹ ਨੂੰ ਕਿਸੇ ਅਟਕਾਵਣਾ ਨਹੀਂ
ਪੁਛਦਾ ਫਿਰੇ ਇਹ ਪੰਡਤਾਂ ਪਾਂਧਿਆਂਨੂੰ, ਰੋਗ ਮ੍ਰਨ ਦਾ ਕਿਸੇ ਬਤਾਵਣਾ ਨਹੀਂ
ਐਵੇਂ ਸਮਝਦਾ ਆਪਣੇ ਸਜਣਾਂ ਨੂੰ, ਦੁਖ ਅੰਤ ਨੂੰ ਕਿਸੇ ਵੰਡਾਵਣਾ ਨਹੀਂ
ਸਾਰੀ ਉਮ੍ਰ ਤੂੰ ਵੇਦ ਪੁਰਾਨ ਪੜ੍ਹਦਾ, ਹਰਫਇਸ਼ਕ ਵਾਲਾ ਹਥ ਆਵਣਾ ਨਹੀਂ
ਨਾ ਤੇ ਏਸਨੇ ਸਮਝਣੀ ਰਮਜ਼ ਗੁਝੀ, ਭਰਮ ਏਸਦੇ ਦਿਲ ਚੋਂ ਜਾਵਣਾ ਨਹੀਂ
ਬਿਨਾਂ ਮੁਰਸ਼ਦੋਂ ਰਹੇਗਾ ਉਰੇ ਬੈਠਾ, ਮੰਜ਼ਲ ਹਕ ਤੇ ਕਿਨੇ ਪਹੁੰਚਾਵਣਾ ਨਹੀਂ
ਓਥੇ ਸੀਸ ਦੀ ਭੇਟ ਮਨਜ਼ੂਰ ਹੁੰਦੀ, ਐਪਰ ਏਸ ਨੇ ਸੀਸ ਕਟਾਵਣਾ ਨਹੀਂ
ਗੁਰਾਂ ਪੂਰਿਆਂ ਸੂਰਿਆਂ ਬਾਝ ਏਹਨੂੰ, ਕਿਨੇ ਪਕੜ ਅਗਾਂਹ ਲੰਘਾਵਣਾ ਨਹੀਂ
ਆਖਰਕਾਰ ਮਰ ਜਾਵਣਾ ਪ੍ਰੇਮ ਬਾਝੋਂ ਏਦੇ ਯਾਰਨੂੰ ਕਿਸੇ ਮਿਲਾਵਣਾ ਨਹੀਂ
ਬਾਦਸ਼ਾਹ ਸਿਕੰਦਰ ਦੇ ਵਾਂਗ ਮਰਸੀ ਕਿਨੇ ਆਬਿਹਯਾਤ ਪਿਲਾਵਣਾ ਨਹੀਂ
ਨਾ ਕੋਈ ਹਾਕਮ ਅਦਲੀ ਗੁਰੂ ਲਭਾ, ਝਗੜਾ ਏਸਦਾ ਕਿਸੇ ਮੁਕਾਵਣਾ ਨਹੀਂ
ਜਿਚਰ ਕਰੇ ਨਾ ਦਿਲਦੀ ਦੂਰ ਦੂਈ, ਕਦੀ ਯਾਰ ਨੇ ਮੁਖ ਦਿਖਲਾਵਣਾ ਨਹੀਂ
ਬਿਨਾਂ ਪੂਰਿਆਂ ਕਾਮਲ[1] ਮੁਰਸ਼ਦਾਂਤੋਂ, ਕਿਨੇ[2] ਵਾਹਦਤੀ ਸਬਕ ਪੜ੍ਹਾਵਣਾ ਨਹੀਂ
ਨਾ ਕੋਈ ਏਸਨੂੰ ਪੂਰਾ ਗੁਰੂ ਮਿਲਿਆ, ਮਜ਼੍ਹਬੀ ਕੈਦ ਤੋਂ ਕਿਨੇ ਛੁਡਾਵਣਾ ਨਹੀਂ
ਦੈਯਾ ਸਿੰਘ ਤੂੰ ਕੰਨਾਂ ਨੂੰ ਹਥ ਲਾ ਲੈ ਜੇਹੜਾ ਦਸਿਆ ਗੁਰਾਂ ਭੁਲਾਵਣਾ ਨਹੀਂ

### 27 ਸਤਾਈਵੇਂ ਸਾਲ ਦਾ ਹਵਾਲ

ਜਦੋਂ ਉਮਰ ਸਤਾਈਵੇਂ ਸਾਲ ਹੋਈ ਭੁਲ ਗਿਆ ਲੋਕੋ ਮਹਾਰਾਜ ਇਸਨੂੰ
ਹੁਸਨ ਮਚਿਆ ਮ੍ਰਿਗਦੇ ਵਾਂਗ ਚਲਦਾ ਸਾੜ ਸਿਟਿਆ ਮੜਕ ਮਜਾਜ ਇਸਨੂੰ
ਵਾਂਗ [3]ਬੌਰਿਆਂ ਮਸਤ ਖਾਮੋਸ਼ ਹੋਯਾ, ਕੰਨੀਂ ਸੁਣੇ ਨ ਕਿਸੇ ਦੀ ਵਾਜ ਇਸਨੂੰ
ਵਡੇ ਬਾਦਸ਼ਾਹ ਜੇਡ ਮਜ਼ਾਜ ਹੋਯਾ, ਜਦੋਂ ਮਿਲ ਗਿਆ ਹੁਸਨ ਦਾ ਤਾਜ ਇਸਨੂੰ
ਜੋਬਨ ਜੋਰ ਤੇ ਖੁਦੀ ਹੰਕਾਰ ਭਰਿਆ, ਦਿਸਦਾ ਆਪਣੇ ਜੇਡ ਨ ਆਜ ਇਸਨੂੰ
ਨਹੀਂ ਆਜ਼ਜੀ ਨ ਸਲਾਮ ਕਰਦਾ, ਨਾ ਤੇ ਕਿਸੇ ਦਾ ਅਦਬ ਲਿਹਾਜ ਇਸਨੂੰ
ਚਿਤ ਵਿਸ਼ੇ ਵਿਕਾਰ ਨੂੰ ਚਾਂਹਵਦਾ ਏ, ਨਹੀਂ ਸ਼ਰਮ ਹਯਾਉ ਤੇ ਲਾਜ ਇਸਨੂੰ
ਪਟੂ ਜੰਮਿਆ ਪੁਠੜੇ ਕੰਮ ਕਰਦਾ, ਨਹੀਂ ਭਾਂਵਦਾ ਜਗਤ ਰਿਵਾਜ ਇਸਨੂੰ
ਰੋਜ਼ ਮੁਖ ਤੇ ਅਤਰ ਫੁਲੇਲ ਮਲਦਾ, ਸਜਦੀ ਕੰਜਰੀ ਵਾਂਗ ਪਸ਼ਵਾਜ ਇਸਨੂੰ

1 ਗੁਰੂਆਂ। 2 ਰਬ ਨੂੰ ਮਿਲਣ ਦਾ ਸਬਕ। 3 ਝਲਿਆਂ ਵਾਂਗ।

ਪਾਪੀ ਚੰਦਰਾ ਦਿਲੋਂ ਵਿਸਾਰ ਬੈਠਾ, ਜਿਹੜਾ ਰਬ ਨੇ ਦਸਿਆ ਕਾਜ ਇਸਨੂੰ
ਕੰਮਾਂ ਖੋਟਿਆਂ ਵਿਚ ਬਰਬਾਦ ਕੀਤੀ ਦਿਤੀ ਰਬ ਨੇ ਉਮਰ ਦਰਾਜ਼ ਇਸਨੂੰ
ਦੇਵਣਹਾਰ ਕਰਤਾਰ ਨੂੰ ਛਡ ਬੈਠਾ, ਦੇਵੇ ਖਾਣ ਨੂੰ ਰਿਜਕ ਅਨਾਜ ਇਸਨੂੰ
ਪੜਕੇਇਲਮ ਨਅਮਲਅਮਾਲਕੀਤਾ, ਕਰਨੇਆਂਵਦੇ ਬਹੁਤ ਇਤਰਾਜ ਇਸਨੂੰ
[1]ਗੋਸ਼ੇ ਬੈਠ ਨਾ[2] ਵਿਰਦ ਵਜੈਦ ਕੀਤੇ, ਚੰਗੇ ਲਗਦੇ ਸਾਰੰਗੀ ਸਾਜ ਇਸਨੂੰ
ਸ਼ਾਹੂਕਾਰ ਦਾ ਉਸ ਦਿਨ ਪਤਾ ਲਗੂ, ਦੇਣਾ ਪੈ ਗਿਆ ਮੂਲ ਵਿਆਜ ਇਸਨੂੰ
[3]ਗਾਗਰ ਜਦੋਂ ਕਲਬੂਤ ਦੀ ਫਟ ਜਾਸੀ ਨਹੀਂ ਲਗਣਾ ਪੂਤਕੇ[4]ਪਾਜ ਇਸਨੂੰ
ਦੋਯਾ ਸਿੰਘ ਮਰ ਜਾਵਣਾ ਚਿੜੀ ਵਾਂਗੂ ਪੈਣਾ ਉਠ ਅਚਾਨਕੀ ਬਾਜ ਇਸਨੂੰ

### 28 ਅਠਾਈਵੇਂ ਸਾਲ ਦਾ ਹਵਾਲ

ਗਈ ਉਮਰ ਅਠਾਈਵੇਂ ਸਾਲ ਦੀਏ ਅਕਲਾਂ ਕਿਤੇ ਨ ਗਾਫਲਾ ਆਈਆਂ ਈਂ
ਏਹਨਾਂ ਝੂਠਿਆਂ ਧੰਦਿਆਂਵਿਚਪਿਆਰੇ, ਕਈਬੀਤੀਆਂਬਰਸ ਛਿਮਾਹੀਆਂ ਈਂ
ਰਸਾ ਮੋਹ ਦਾ ਪੈ ਗਿਆ ਗਲ ਤੇਰੇ, ਭੂਆ ਮਾਸੀਆਂ ਕੁੜਮ ਜਵਾਈਆਂ ਈਂ
ਨਾ ਤੈਂ ਸੋਚ ਵਿਚਾਰ ਕੇ ਗਲ ਦੇਖੀ, ਲੋਰੀ ਦੇਕੇ ਮੋਹ ਲਿਆ ਮਾਈਆਂ ਈਂ
ਸੰਗਲ ਪਾਇਕੇ ਪਿਆਰ ਮੁਹਬਤਾਂ ਦੇ ਬੰਨ੍ਹ ਛਡਿਆ ਭਾਬੀਆਂ ਭਾਈਆਂ ਈਂ
ਤੈਨੂੰ ਆਪਣਾ ਕਰ ਲਿਆ ਗਾਫਲਾ ਓਏ ਮਿਠਾਬੋਲਕੇਚਾਚੀਆਂਤਾਈਆਂ ਈਂ
ਵੀਰ ਵੀਰ ਕਰਕੇ ਮਨ ਮੋਹਿਆ ਏ, ਏਨ੍ਹਾਂਪਿਆਰੀਆਂਮਾਂਦੀਆਂਜਾਈਆਂ ਈਂ
ਏਸ ਕੁੜਮ ਕੁਟੰਬ ਨੇ ਪਿਆਰ ਪਾਕੇ, ਸਿਰ ਮੁੰਨਿਆ ਵਾਂਗਰਾਂ ਨਾਈਆਂ ਈਂ
ਦੇਖ ਲਵਾਂਗੇ ਅੰਤ ਨੂੰ ਨਾਲ ਜਾਂਦੇ, ਜਿਨ੍ਹਾਂ ਨਾਲ ਮੁਹਬਤਾਂ ਪਾਈਆਂ ਈਂ
ਗਲ ਭੁਲ ਗਈ ਮਸਤੀਆਂ ਵਿਚ ਪੈਕੇ, ਕੀਤੀ ਹੋਸ਼ ਨ ਵਾਂਗਸ਼ੁਦਾਈਆਂ ਈਂ
ਏਸੇ ਨਫੇ ਦੇ ਵਿਚ ਨੁਕਸਾਨ ਕੀਤਾ, ਰਿਹਾ ਪਾਲਦਾ ਮਝੀਆਂ ਗਾਈਆਂ ਈਂ
ਖਾ ਛਡਿਆ ਮਾਸ ਕਸਾਬ [5]ਜਾਨੀ, ਪਹਿਨ ਛਡੀਆਂ ਗਰਮ ਤੁਲਾਈਆਂ ਈਂ
ਰਹਿਕੇ ਵਿਚ ਚੁਬਾਰਿਆਂ ਮੌਜ ਮਾਣੇਂ ਵਿਚ ਸ਼ੀਸ਼ੀਆਂ ਅਤਰ ਟਿਕਾਈਆਂ ਈਂ
ਦਿਨ ਧੰਦਿਆਂ ਵਿਚ ਗੁਜ਼ਾਰ ਦਿਤਾ, ਸਵੇਂ ਰਾਤ ਨੂੰ ਤਾਣ ਰਜਾਈਆਂ ਈਂ
ਦੌਲਤਮਾਲ ਜਗੀਰ ਤੇ ਮਸਤ ਹੋਯੋਂ, ਬਾਹਰੋਂ ਔਂਦੀਆਂ ਦੇਖ[6]ਵੰਡਾਈਆਂ ਈਂ
ਪੈਣ ਸ਼ੌਕੀਆ ਕੋਟ ਪਤਲੂਣ ਬਰਦੀ, ਦੇਵੇਂ ਪਲਿਓਂ ਡਬਲ ਸੁਆਈਆਂ ਈਂ

1 ਇਕਾਂਤ। 2 ਰਬ ਦੀ ਸਿਫਤ ਵਾ ਬੰਦਗੀ। 3 ਦੇਹ ਰੂਪੀ ਘੜਾ ਗਾਗਰ। 4 ਟਾਂਕਾ ਨਹੀ ਲਗਦਾ। 5 ਪਿਆਰੇ ਮਿਤਰ। 6 ਖੇਤਾਂ ਦਾ ਹਿਸਾ।

ਦੇਵਣਹਾਰ ਕਰਤਾਰ ਨਾ ਯਾਦ ਕੀਤੇ, ਜਿਨ ਨਿਆਮਤਾਂ ਰੋਜ਼ ਪੁਚਾਈਆਂ ਈਂ
ਕੀਤਾ ਸ਼ੁਕਰ ਨਾ ਮਸਤ ਦੀਵਾਨਿਆਂ ਓਏ, ਖਾ ਖਾ ਕੇ ਦੁਧ ਮਲਾਈਆਂ ਈਂ
ਸਾਰੀ ਉਮਰ ਤੂੰ ਭੈੜੇ ਹੀ ਕੰਮ ਕੀਤੇ, ਨਹੀਂ ਕੀਤੀਆਂ ਨੇਕ ਕਮਾਈਆਂ ਈਂ
ਸਚੇ ਨਾਮ ਦਾ ਕਦੇ ਨਾ ਵਣਜ ਕੀਤਾ, ਦੇਵੇਂ ਸੌਦਿਆਂ ਵਾਸਤੇ ਸਾਈਆਂ ਈਂ
ਜਟਾ ਧਰਮ ਦਾ ਬੀਜ ਨਾ ਬੋਇਆ ਈ, ਨਾਲ ਹਲਾਂਦੇ ਕੀਤੀਆਂ ਵਾਹੀਆਂ ਈਂ
ਨਹੀਂ ਸੋਚ ਵਿਚਾਰਕੇ ਪੈਰ ਧਰਿਆ ਵਿਚ ਡਿਗਿਆ ਡੂੰਘੀਆਂ ਖਾਈਆਂ ਈਂ
ਨਾ ਤੈਂ ਰਬ ਦੇ ਰਾਹਤੇ ਖਰਚ ਕੀਤਾ, ਗਹਿਣੇ ਲੈ ਲਿਆ ਖੇਤ ਨਿਆਈਆਂ ਈਂ
ਪਾਕੇ ਕਪੜੇ ਟਹਿਲਦਾ ਵਿਚ ਗਲੀਆਂ, ਫਿਰੇ ਗਾਫਲਾਵਾਂਗ ਜਵਾਈਆਂ ਈਂ
ਸੋਇਆ ਪਲੰਘ ਤੇ ਮਸਤ ਬੇਹੋਸ਼ ਹੋਕੇ, ਹੇਠਾਂ ਅਤਲਸਾਂ ਨਰਮ ਵਿਛਾਈਆਂ ਈਂ
ਸੈਰ ਕਰਨ ਦੇ ਵਾਸਤੇ ਸੜਕ ਉਪਰ ਟਮਟਮਾਂ ਭੀ [1]ਫਸਟ ਬਣਾਈਆਂ ਈਂ
ਦਿਤੀ ਡੋਬ ਕੁਪਤਿਆਂ ਨੇਕਬਖਤੀ ਪਾਈਆਂ ਜਗ ਦੇ ਵਿਚ ਲੜਾਈਆਂ ਈਂ
ਬਣਿਆਂ ਸੂਰਮਾ ਧਾੜਵੀ ਵਿਚ ਦੁਨੀਆਂ ਖਾਵੇਂ ਲੁਟਕੇ ਜਾਂਦਿਆਂ ਰਾਹੀਆਂ ਈਂ
ਪਾਕੇ ਵੈਰ ਸ਼ਰੀਕਾਂ ਗੁਆਂਢੀਆਂ ਦਾ ਸਿਰ ਧੜਾਂ ਨਾਲ ਬਾਜੀਆਂ ਲਾਈਆਂ ਈਂ
ਮਾਰੇਂ ਠਗੀਆਂ ਭੈੜਿਆ ਬੰਦਿਆ ਓਇ ਨਹੀਂ ਪਕੜੀਆਂ ਦਿਲੋਂ ਸਮਾਈਆਂ ਈਂ
ਦੁਨੀਆਂ ਵਿਚ ਫਸਾਦ ਦਾ ਬੀਜ ਬੋਵੇਂ, ਨਹੀਂ ਕੀਤੀਆਂ ਦਿਲੋਂ ਸਫਾਈਆਂ ਈਂ
ਨਹੀਂ ਆਪਣੇ ਹਕ ਤੇ ਸਬਰ ਕੀਤਾ, ਤਕੇ ਔਰਤਾਂ ਰੋਜ ਪਰਾਈਆਂ ਈਂ
ਕਦੀ ਸਮਝ ਪਿਆਰਿਆ ਮੰਨ ਕਹਿਣਾ ਆਰਫ ਦੇਂਵਦਾ ਰੋਜ ਦੁਹਾਈਆਂ ਈਂ
ਸਿਰ ਤੇ ਕੂਕਦੀ ਪਈ ਤਕਦੀਰ ਤੇਰੇ, ਨਾ ਕਰ ਗਾਫਲਾ ਬੇਪਰਵਾਹੀਆਂ ਈਂ
ਸਦਾ ਰਹੂ ਕਲਬੂਤ ਦਾ ਨਹੀਂ ਮੇਲਾ ਆਖਰ ਪੈਣੀਆਂ ਸਖਤ ਜੁਦਾਈਆਂ ਈਂ
ਚਰਖੀ ਮੁਕ ਚਲੀ ਤੇਰੀ ਆਤਸ਼ਬਾਜਾ, ਦਮ ਜਾਂਵਦੇ ਵਾਂਗ ਹਵਾਈਆਂ ਈਂ
[2]ਬੋਹਲ ਜ਼ਿੰਦਗੀ ਦਾ ਦਿਨੇ ਰਾਤ ਢੋਵੇ, ਤੋਲੀ ਜਾਂਵਦੇ [3]ਵਾਂਗ ਧੜਵਾਈਆਂ ਈਂ
ਸਦਾ ਨਹੀਂ ਕਲਬੂਤ ਦੇ ਵਿਚ ਰਹਿਣੇ ਆਖਰ ਦਮਾਂ ਦੇ ਦੇਣੀਆਂ ਹਾਈਆਂ ਈਂ
ਅਗੇ ਦੇਵਣਾ ਪਵੇਗਾ ਠੀਕ ਲੇਖਾ, ਕਤਲ ਛੁਰੀ ਨਾਲ ਕੀਤੀਆਂ ਗਾਈਆਂ ਈਂ
ਸੋਚ ਗਾਫਲਾ ਜਿਨਾਂ ਨੇ ਜ਼ੁਲਮ ਕੀਤੇ ਗਲਾਂ ਤਿਨਾਂ ਨੂੰ ਦੇਣੀਆਂ ਆਈਆਂ ਈਂ
ਸੋਹਣੀ ਮ੍ਰਿਗ ਦੇ ਵਾਂਗਰਾਂ ਚਾਲ ਤੇਰੀ, ਮਕਾ ਸ਼ੌਂਕ ਦੇ ਨਾਲ ਚੜਾਈਆਂ ਈਂ

---

1 ਉਮਦਾ। 2 ਸੁਆਹ ਜਾ ਰੁਪੀ ਬੋਹਬਲ। 3 ਧੜਵਾਈ ਰਾਤ ਦਿਨ।

ਹਛਾ ਟਪ ਲੈ ਮੋਟਿਆ [1]ਦੁੰਬਿਆ ਓਏ, ਕਦੀ ਆਵਣਾ ਹਥ ਕਸਾਈਆਂ ਈਂ
ਮਾਰ ਮਾਰ ਕੇ ਚੋਰੀਆਂ ਧਾੜਿਆਂ ਨੂੰ, ਧੁੰਮੀਆਂ ਜਗ ਦੇ ਵਿਚ ਬੁਰਾਈਆਂ ਈਂ
ਪਿੰਡੀ ਛਡ ਸੈਂ ਦੁਲਿਆ ਭਟੀਆ ਓਏ ਕਈ ਔਣੀਆਂ ਪੇਸ਼ ਬੁਰਾਈਆਂ ਈਂ
ਦੇਯਾ ਸਿੰਘ ਮ੍ਰਿਗਾ ਤੇਰੇ ਪਕੜਨੇ ਨੂੰ [2]ਹੇੜੀ ਕਾਲ ਨੇ ਗਡੀਆਂ ਫਾਹੀਆਂ ਈਂ

29 ਉਨਤੀਵੇਂ ਸਾਲ ਦਾ ਹਵਾਲ

ਗਈ ਉਮਰ ਉਨਤੀਵੇਂ ਸਾਲ ਦੀਏ ਕੀਤਾਉਠਨਾਗਾਫਲਾ ਧਿਆਨ ਨੂੰ ਓਏ
ਪਿਆ ਦਿਸਦਾ ਜਗਤ ਫਨਾਹ ਫਿਲਾ,ਨਾ ਤੈਂ ਕਢਿਆ ਖੁਦੀਗੁਮਾਨ ਨੂੰ ਓਏ
ਜੋ ਕੋਈ ਜਗਤ ਸਰਾਂਦੇਵਿਚਆਇਆ,ਛਡ ਤੁਰਗਿਆਜਗਤ ਜਹਾਨ ਨੂੰ ਓਏ
ਜਿਨੇ ਜਿਮੀਂ ਅਸਮਾਨ ਦਾ ਰਾਜ ਕੀਤਾ, ਕਿਤੇਲਭੀਂਖਾਂ ਤੂੰਸੁਲੇਮਾਨ ਨੂੰ ਓਏ
ਯੂਸਫ ਨਬੀਬੇਮਿਸਾਲਹੁਸੀਨਹੈਸੀ,ਛਡ ਤੁਰਗਿਆ ਮੁਲਕ ਕਨਯਾਨ ਨੂੰ ਓਏ
ਜਿਨ੍ਹਾਂ ਗੋਪੀਆਂ ਨਾਲ ਕਲੋਲਕੀਤੇ,ਮਥਰਾ ਵਿਚ ਤੂੰ ਦੇਖ ਲੈ ਕਾਹਨ ਨੂੰ ਓਏ
ਜਿਸ ਦੀ ਮੁਲਕ ਦੇ ਵਿਚਸੀਬਾਦਸ਼ਾਹੀ,ਕਿਥੇ ਲੈ ਗਿਆ ਸ਼ਾਹ ਜਹਾਨ ਨੂੰ ਓਏ
ਚਲੇ ਗਏ [3]ਨਮਰੂਦ [4]ਫਰਊਨ ਜਿਹੇ ਜੋਹੜੇ ਮਾਰਦੇ ਤੀਰ ਅਸਮਾਨ ਨੂੰ ਓਏ
ਜਿਨਾਂ ਕਿਲੇ ਤੇ ਕੋਟ ਉਸਾਰ ਛਡੇ ਗਏ ਛਡ ਕੇ ਕਬਰਸਤਾਨ ਨੂੰ ਓਏ
ਹਿਕਮਤ ਵੈਦਗੀ ਜਿਨ੍ਹਾਂ ਨੇ ਖਤਮ ਕੀਤੀ ਖ਼ਾਧਾਮੌਤਨੇਉਸ ਲੁਕਮਾਨ ਨੂੰ ਓਏ
ਢਾਹਿਆ ਮੌਤ ਤਕਦੀਰ ਨੇ ਦਾਉ ਲਾਕੇ,ਰੁਸਤਮਮਾਉਂਦੇਪੁਤਜਵਾਨ ਨੂੰ ਓਏ
ਜਿਥੇ ਪੀਰ ਫਕੀਰ ਜਾ ਖਤਮ ਹੋਏ, ਜਾ ਕੇ ਦੇਖ ਲੈ ਮੁਲਕ ਮੁਲਤਾਨ ਨੂੰ ਓਏ
ਕੈਸੇ ਨਬੀ ਜਹਾਨ ਤੋਂ ਖਤਮ ਹੋਏ, ਪੜ ਕੇ ਦੇਖ ਲੈ ਕਦੀ ਕੁਰਾਨ ਨੂੰ ਓਏ
ਤਿੰਨ ਕਾਲ ਯੇਹ ਜਗਤ ਨ ਸਤ ਬੰਦੇ, ਪੜਕੇ ਲੈ ਦੇਖ ਬੇਦ ਪੁਰਾਨ ਨੂੰ ਓਏ
ਜਗਤ ਮਿਥਿਆ ਬ੍ਰਹਮਨੂੰ ਮੌਤਕਹਿੰਦਾ,ਜਦੋਂਪਾਂਵਦਾ ਬ੍ਰਹਮਗਿਆਨ ਨੂੰ ਓਏ
ਦਿਲਾ ਮੇਰਿਆ ਛਡ ਹੰਕਾਰ ਮਸਤੀ, ਵਿਚੋਂ ਕਢ ਕੇ ਖੁਦੀ ਗੁਮਾਨ ਨੂੰ ਓਏ
ਕਟੇ ਚਾਰ ਦਿਨ ਆਪਣੇ ਵਤਨ ਜਾਵੇ ਦਾਵਾਬੰਨ੍ਹਣਾਬੁਰਾ ਮਹਿਮਾਨ ਨੂੰ ਓਏ
ਕੋਈ ਰੋਜ ਤੂੰ ਵੇਚ ਲੈ ਸੁਖਨ ਸੌਦਾ ਛਡ ਚਲਣਾ ਜਿਸਮ ਦੁਕਾਨ ਨੂੰ ਓਏ
ਚਿਤ ਚਾਂਹਵਦਾ ਮੌਤ ਜਦ ਯਾਦ ਆਵੇ, ਢਾਹ ਸੁਟੀਏ ਬਣੇ ਮਕਾਨ ਨੂੰ ਓਏ
ਪੈਂਦਾ ਚਵ੍ਹੀ ਹਜਾਰ ਦਾ ਰੋਜ਼ ਘਾਟਾ, ਨਹੀਂ ਸੋਚਦਾ ਨਫੇ ਨੁਕਸਾਨ ਨੂੰ ਓਏ
ਨਹੀਂ ਤੂੰ ਉਸਨੂੰ ਪਾਪੀਆਯਾਦ ਕਰਦਾ ਦੇਂਦਾ ਰਿਜ਼ਕਹਮੇਸ਼ ਜੋਖਾਨ ਨੂੰ ਓਏ

---

1 ਦੁੰਬਾ ਪਾਲਦੇ ਹੋਏ ਈਦ ਬਕਰੀਦ ਵਾਸਤੇ। 2 ਹਰਨ ਫੜਨ ਦਾ ਫਾਹੀ 3 ਵਡੇ. 4 ਤਾਕਤਵਰ ਬਾਦਸ਼ਾਹ

ਮੰਗੇਂ ਲੋਭੀਆ ਨਿਤ ਬੇਗਿਣਤ ਮਾਯਾ, ਅਡੇ ਹਥ ਜਿਉਂ ਮੰਗਤਾ ਦਾਨ ਨੂੰ ਓਏ
ਚਾਰ ਰੋਜ਼ ਜਹਾਨ ਤੇ ਰਹਿਣ ਪਿਛੇ, ਵੇਚ ਛਡਿਆ ਸਿਦਕ ਈਮਾਨ ਨੂੰ ਓਏ
ਜਦੋਂ ਦੇਸ਼ ਰੰਗੀਲੜਾ ਛਡ ਜਾਣਾ ਦੁਨੀਆਂ ਦੇਖਸੀ ਖੜੀ ਬਬਾਨ ਨੂੰ ਓਏ
ਤੈਨੂੰ ਵਿਸ਼ੇ ਵਿਕਾਰ ਦੀ ਬਣੀ ਪਾਪੀ, ਸਿਰ ਤੇ ਕੂਕਦੀ ਮੌਤ ਲੈ ਜਾਨ ਨੂੰ ਓਏ
ਦੋਯਾ ਸਿੰਘ ਨ ਇਸਨੂੰ ਖਲਕ ਸਮਝੀਂ,[1] ਬਣਿਆ ਖਾਣਾਏ ਮੌਤ ਦੇ ਖਾਨ ਨੂੰ ਓਏ

30 ਤੀਹਵੇਂ ਸਾਲ ਦਾ ਹਵਾਲ

ਉਮਰ ਤੀਹਵੇਂ ਸਾਲ ਦੀ ਗਈ ਤੇਰੀ, ਕੀਤੀ ਗਾਫਲਾ ਅਕਲ ਸ਼ਹੂਰ ਹੈਨਾਂ
ਖਪਦਾ ਰਿਹਾ ਵਿਚ ਝੂਠਿਆਂ ਧੰਦਿਆਂ ਦੇ ਦਿਤੀ ਹਾਜ਼ਰੀ ਵਿਚ ਹਜ਼ੂਰ ਹੈਨਾਂ
ਡੁਬਾ ਖੁਦੀ ਤਕਬਰੀ ਵਿਚ ਬੰਦੇ, ਕਦੀ ਠਾਰਿਆ ਦਿਲ ਤੰਦੂਰ ਹੈਨਾਂ
ਦਿਲਬਰ ਯਾਰ ਦਾ ਕਿਵੇਂ ਦੀਦਾਰ ਹੋਵੇ ਵਿਚੋਂ ਕਢਿਆ ਗਰਬ ਗਰੂਰ ਹੈਨਾਂ
ਮੈਂ ਰਬ ਕਹੇ ਜ਼ਬਾਨ ਥੀਂ ਕਈ ਵਾਰੀ ਸਿਧਾ ਗਿਆ ਤੂੰ ਵਾਂਗ [2]ਮਨਸੂਰ ਹੈਨਾਂ
ਤੈਨੂੰ ਕਿਸਤਰ੍ਹਾਂ ਦਰਦ ਮਾਲੂਮ ਹੋਵੇ, ਹੋਇਆ ਪਾਪਾਂ ਅਪਰਾਧਾਂ ਤੋਂ ਦੂਰ ਹੈਨਾਂ
ਸੀਨਾ ਕਿਸ ਤਰ੍ਹਾਂ ਸਾਫ ਸਫਾ ਹੋਵੇ, ਹੋਇਆ ਪਾਪਾਂ ਅਪਰਾਧਾਂ ਤੋਂ ਦੂਰ ਹੈਨਾਂ
ਤੈਨੂੰ ਕਿਸਤਰਾਂ [3]ਵਸਲ ਨਸੀਬ ਹੋਵੇ, ਦਿਲਬਰ ਪਕੜਿਆ ਵਾਂਗ ਜੰਮੂਰ ਹੈਨਾਂ
ਕਿਥੇ ਰਹੀ ਜੇ ਬੋਲ ਈਮਾਨਦਾਰੀ, ਹਟਿਆ ਖਾਣ ਤੋਂ ਗਾਫਲਾ ਸੂਰ ਹੈਨਾਂ
ਕੀਤੀ ਨਹੀਂ ਮਰਦਾਨਗੀ ਮਰਦ ਵਾਲੀ, ਹੋਯਾ ਜਗਤ ਦੇ ਵਿਚ ਮਸ਼ਹੂਰ ਹੈਨਾਂ
ਸਾਰੀ ਜ਼ਿੰਦਗੀ ਦੇਖ ਬਰਬਾਦ ਕੀਤੀ, ਚੜ੍ਹਿਆ ਇਸ਼ਕ ਦਾ ਕਦੇ ਸਰੂਰ ਹੈਨਾਂ
ਜਿਨੂੰ ਹਕ ਦੇ ਨੂਰਦਾ ਪਿਆ ਜਲਵਾ, ਸਾਬਤ ਰਹਿ ਗਿਆ ਵਾਂਗ ਕੋਹਤੂਰ ਹੈਨਾਂ
ਗਲਾਂ ਹੰਸ ਹੁਮਾ ਦੀਆਂ ਕਰੇਂ ਬੈਠਾ, ਅਖੀਂ ਦੇਖਿਆ ਕਦੇ ਲੰਗੂਰ ਹੈਨਾਂ
ਤੈਨੂੰ ਰਬ ਨੇ ਰਖਿਆ ਯਾਦ ਬੰਦੇ ਤੈਂ ਨਹੀਂ ਰਖਿਆ ਯਾਦ ਹਜੂਰ ਹੈਨਾਂ
ਕੀਤਾ ਕਿਸੇਦਾ ਦਿਲੋਂ ਵਿਸਾਰ ਦੇਣਾ, ਭਲਿਆ ਮਾਣਸਾਂ ਦਾਇਹ ਦਸਤੂਰ ਹੈਨਾਂ
ਤਾਂਹੀ ਇਲਮ ਤੋਂ ਰਿਹਾ ਮਹਿਰੂਮ ਖਾਲੀ, ਖਾਧੀ ਕਿਸੇ ਉਸਤਾਦ ਤੋਂ ਘੂਰ ਹੈਨਾਂ
ਤਾਂਹੀ ਹਰੜ ਬਹੇੜਿਆਂ ਵਿਕੇਂ ਸਸਤਾ, ਤੇਰੇ ਵਿਚ ਖੁਸ਼ਬੂ ਕਾਫੂਰ ਹੈਨਾਂ
ਦੋਯਾ ਸਿੰਘ ਤੂੰ ਮਰਗਿਆ ਮੌਤਆਈ, ਕੀਤੀ ਜੀਉਂਦਿਆਂ ਮਰਨ ਮਨਜ਼ੂਰ ਹੈਨਾਂ

31 ਇਕੱਤੀਵੇਂ ਸਾਲ ਦਾ ਹਵਾਲ

ਗਈ ਉਮਰ ਇਕਤੀਵੇਂ ਸਾਲ ਦੀ ਏ, ਆਈ ਕਿਤੇ ਨਾ ਸੋਚ ਵਿਚਾਰ ਤੈਨੂੰ

1 ਕਾਲ ਦਾ ਖਾਜਾ। 2 ਮਨਸੂਰ ਸੱਚਾ ਫਕੀਰ ਮੌਤ ਤੋਂ ਨਾ ਡਰਨ ਵਾਲਾ। 3 ਮਿਲਾਪ।

ਗਾਫਲ ਕੌਡੀਆਂ ਵਾਂਗਰਾਂ ਖਰਚ ਕੀਤੇ, ਦਿਤੇ ਦਮਾਂ ਦੇ ਲਾਲ ਜਵਾਹਰ ਤੈਨੂੰ
ਪਲੇ ਬੰਨ੍ਹ ਕੇ ਦਮਾਂ ਦੀ ਰਾਸ ਬੰਦੇ, ਰਬ ਭੇਜਿਆ ਕਰਨ ਵਪਾਰ ਤੈਨੂੰ
ਏਹਨਾਂ [1]ਦਮਾਂ ਅਖੀਰ ਨੂੰ ਮੁਕ ਜਾਣਾ, ਦੇਣੀ ਲੇਖ ਨਸੀਬ ਨੇ ਹਾਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਮੁਲਕ ਅੰਦਰ ਕਰਨ ਵਾਸਤੇ ਸੈਰ ਬਜ਼ਾਰ ਤੈਨੂੰ
ਜਿਦਨ ਦਮਾਂ ਦੀ ਰਾਸ ਨਾ ਕੋਲ ਹੋਸੀ, ਚੁੱਕ ਲੈਣਗੇ ਚਾਰ ਕਹਾਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਦਿਲਬਰਾ ਓਏ ਪਾਵਣ ਘੁਟਕੇ ਜਫੀਆਂ ਯਾਰ ਤੈਨੂੰ
ਜਿਦਨ ਦਮਾਂ ਦੀ ਰਾਸ ਨਾ ਪਾਸ ਹੋਈ, ਸੁਟ ਆਉਣਗੇ ਚੁਕਕੇ ਬਾਹਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਗਾਫਲਾ ਓਏ, ਠਾਠਾਂ ਦੇਂਵਦਾ ਖੁਦੀ ਹੰਕਾਰ ਤੈਨੂੰ
ਜਿਦਨ ਦਮਾਂਦੀ ਰਾਸ ਨਿਖੁਟ ਜਾਸੀ, ਬਣਸੀ ਦਿਲਬਰਾ ਸਖਤ ਲਾਚਾਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਸਭਖੁਸ਼ੀਆਂ, ਦੁਨੀਆਂਜਾਪਦੀ ਖਿੜੀ ਗੁਲਜ਼ਾਰ ਤੈਨੂੰ
ਜਿਦਨ ਦਮਾਂ ਦੀ ਰਾਸ ਨਾ ਕੋਲ ਹੋਸੀ ਮੰਜੇ ਪੀੜ੍ਹੀ ਤੇ ਕਰਨ ਅਸਵਾਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਸਜਣਾਂ ਓਏ, ਮਿਠੇ ਜਾਪਦੇ ਵਿਸ਼ੇ ਵਿਕਾਰ ਤੈਨੂੰ
ਜਿਦਨ ਦਮਾਂ ਦਾ ਪਲਿਓਂ ਖਰਚ ਮੁਕਾ, ਚਿਟਾ ਕਪੜਾ ਕਬਰ ਤਿਆਰ ਤੈਨੂੰ
ਏਹਨਾਂ ਦਮਾਂ ਦੇ ਹੁੰਦਿਆਂ ਵਿਚ ਦੁਨੀਆਂ ਖਾਣੇ ਵਾਸਤੇ ਅੰਬ ਅਨਾਰ ਤੈਨੂੰ
ਦਮ ਜਦੋਂ ਨਿਖੁੱਟ ਗਏ ਦੋਯਾ ਸਿੰਘਾ, ਬਾਰਾਂ ਪਥਰਾਂ ਕਰਨਗੇ ਪਾਰ ਤੈਨੂੰ

### 32 ਬੱਤੀਵੇਂ ਸਾਲ ਦਾ ਹਵਾਲ

ਬਤੀ ਸਾਲ ਅੰਦਰ ਬੰਦਾ ਸਮਝ ਬੈਠਾ, ਮੈਥੋਂ ਮੰਗਣਾ ਕਿਸੇ ਜਵਾਬ ਨਾਹੀਂ
ਜਿਤਨਾ ਚਿਤ ਚਾਹਵੇ ਉਤਨਾ ਲੁਟਖਾਵਾਂ, ਮੈਥੋਂ ਮੰਗਣਾ ਕਿਸੇ ਹਿਸਾਬ ਨਾਹੀਂ
ਨਰਕ ਸੁਰਗ ਨਾ ਰਾਮ ਰਹੀਮ ਕੋਈ, ਮੈਨੂੰ ਦੇਵਣਾ ਕਿਸੇ [2]ਅਜ਼ਾਬ ਨਾਹੀਂ
ਬੁਰੇ ਕੰਮ ਦਾ ਕਹੇ ਨਾ ਦੋਸ਼ ਕੋਈ, ਭਲੇ ਕੰਮ ਦਾ ਕੋਈ [3]ਸਵਾਬ ਨਾਹੀਂ
ਜੇ ਕੋਈਪੁਛੇ ਤਾਂ ਜਲ-ਦ ਜਵਾਬ ਦੇਵੇ, ਆਖੇ [4]ਬਹਿਰ ਤੋਂ ਜੁਦਾ[5]ਹਸਾਬ ਨਾਹੀਂ
ਆਖੇ ਰਾਮ ਰਹੀਮ ਨਾ ਦੀਨ ਸਚਾ, ਕੋਈ ਉਤਰੀ [6]ਅਹਿਲ ਕਿਤਾਬ. ਨਾਹੀਂ
ਸੌਖੀ ਨਿਕਲੂ ਜਾਨ ਵਜੂਦ ਵਿਚੋਂ, ਹੋਣਾ [7]ਨਿਜ਼ਾ ਦੇ ਵਕਤ ਬੇਤਾਬ ਨਾਹੀਂ
ਪਾਪੀ ਸਮਝਦਾ ਮਾਰਦੀ ਝੂਠ ਦੁਨੀਆਂ, ਸਮਝੇ ਆਪਨੂੰ ਕਦੇ [8]ਕਜ਼ਾਬ ਨਾਹੀਂ
ਮੂਰਖ ਆਖਦਾ ਏ ਦੁਨੀਆਂ ਬਣੀ ਐਵੇਂ, ਮੇਰੇ ਨਾਲ ਦਾ ਵਿਚ ਪੰਜਾਬ ਨਾਹੀਂ

---

1 ਸਵਾਸਾਂ ਨੇ। 2 ਦੁਖ ਭਾਵ ਜਮਾ ਦੀ ਮਾਰ 3 ਪੁੰਨਾਂ ਦਾ ਫਲ ਦਰਗਾਹ ਅੰਦਰ। 4 ਸਮੁੰਦਰ। 5 ਪਾਣੀ ਦਾ ਸਲਬਲਾ। 6 ਇਲਹਾਮੀ ਰੱਬੀ ਕਿਤਾਬ। 7 ਮੌਤ ਵੇਲੇ ਕੋਈ ਡਰ। 8 ਝੂਠਾ।

ਗਲ ਗਲ ਦੇ ਨਾਲ ਇਤਰਾਜ਼ ਕਰਦਾ, ਜੀਭ ਹੁੰਦਿਆਂ ਲਾ ਜਵਾਬ ਨਾਹੀਂ
ਵਿਚ ਖੁਦੀ ਦੇ ਮਸਤ ਖਾਮੋਸ਼ ਹੋਇਆ, ਕਦੀ ਛੱਡਦਾ ਕਰਮ ਖਰਾਬ ਨਾਹੀਂ
ਵਿਚ ਫਖਰ [1]ਤਕੱਬਰੀ ਆਣ ਬੈਠੀ ਕਰੇ ਕਿਸੇ ਦਾ ਅਦਬ ਅਦਾਬ ਨਹੀਂ
ਸਦਾ ਰਹੇ ਕਰੋਧ ਦੇ ਵਿਚ ਸੜਿਆ ਤੇਜ਼ੀ ਛੱਡਦਾ ਵਾਂਗ ਤੇਜ਼ਾਬ ਨਾਹੀਂ
ਏਥੇ ਆਣਕੇ ਪੈਰ ਪਸਾਰ ਬੈਠਾ, ਦੁਨੀਆਂ ਸਮਝਦਾ ਮਿਸਲ [2]ਖੁਆਬ ਨਾਹੀਂ
ਮਾਲਕ ਭੁਲਿਆ ਮੜਕਦੀ ਤੋਰ ਤੁਰਦਾ, ਖੁਦੀ ਛੋਡਦਾ ਵਾਂਗ ਨਵਾਬ ਨਾਹੀਂ
ਕਰਦਾ ਰੀਸਹੈ ਬ੍ਰਹਮਗਿਆਨੀਆਂ ਦੀ ਐਪਰਉਨ੍ਹਾਂ ਦੀ ਮਿਸਾਲਰੁਬਾਬ ਨਾਹੀਂ
ਦੌਲਤ ਮਾਲਦੇ ਵਿਚ ਕਮਾਲ ਹੋਯਾ,ਅਸਲੀ ਵਸਤ ਹੋਈ [3]ਦਸਤਯਾਬ ਨਾਹੀਂ
ਨੇਕ ਨਾਮਹੈ ਆਪਣੇਆਪ ਬਣਿਆ,ਮਿਲਿਆ ਸਰਟੀਫਿਕੇਟ ਕਿਤਾਬ ਨਾਹੀਂ
ਲੱਗਾ ਦੁਖ ਤੇ ਕਹੇ ਤੰਦਰੁਸਤ ਹਾਂ ਮੈਂ, ਦਿਤਾ ਕਿਸੇ ਹਕੀਮ ਜੁਲਾਬ ਨਾਹੀਂ
ਪਕੜੀ ਦੀਨਤੇ ਮਜ਼ੂਬ ਦੀ[4]ਪੱਖਵਾਦੀ,ਕੀਤਾ [5]ਦੂਈ ਦਾ ਦੂਰ ਨਕਾਬ ਨਾਹੀਂ
ਭੁਖਾ ਦੇਖ ਨਾ ਕਿਸੇ ਨੂੰ ਅੰਨ ਦੇਵੇ. ਠੰਢਾ ਸਰਦ ਧਿਆਂਵਦਾ [6]ਆਬ ਨਾਹੀਂ
ਕਰ ਦਾਛੂਰੀਦੇ ਨਾਲਹੈ ਕਤਲ ਗਊਆਂ,ਰਹਿਮ ਰਿਦੇਮੇਂ ਮਿਸਲਕਸਾਬ ਨਾਹੀਂ
ਭਰ ਭਰ ਯਾਰ ਸ਼ਰਾਬ ਦੇ ਜਾਮਪੀਵੇ,ਹਟਦਾ ਖਾਣ ਤੋਂ ਮਾਸ ਕਬਾਬ ਨਾਹੀਂ
ਸ਼ਰਮ ਲਾਹਕੇ ਵੇਖ ਬੇਸ਼ਰਮ ਹੋਇਆ, ਮਰਦਾ ਡੁਬਕੇ ਵਿਚ ਤਲਾਬ ਨਾਹੀਂ
ਗਲ ਕਰੇ ਮਨ ਭੌਂਦੀਆਂ ਦੇਯਾ ਸਿੰਘਾ,ਜਿਚਰ ਜਵਾਨਾਂ ਵਿਚ ਜਨਾਬ ਨਾਹੀਂ

### 33 ਤੇਤੀਵੇਂ ਸਾਲ ਦਾ ਹਵਾਲ

ਉਮਰ ਤੇਤੀਵੇਂ ਸਾਲ ਦੀ ਹੋਈ ਤੇਰੀ, ਮੌਜਾਂ ਮਾਣੀਆਂ ਵਿਚ ਚੁਬਾਰਿਆਂ ਦੇ
ਲਾਵਾਂਲੇ ਲਈਆਂ ਨਾਲਜਨਾਨੀਆਂ ਦੇ,ਉਪਰ ਬੈਠਕੇ ਨੀਂਗਰਾ ਖਾਰਿਆਂ ਦੇ
ਨਾਲ ਸ਼ੌਕ ਦੇ ਮਹਿਲ ਮਹੱਲ ਪਾਏ, ਜੇਹੜੇ ਚਮਕਦੇ ਮਿਸਲ ਗੁਬਾਰਿਆਂ ਦੇ
ਸੁੰਦਰ ਔਰਤਾਂ ਰੱਬ ਨੇ ਦਿਤੀਆਂ ਨੇ, ਦੰਦ ਚਮਕਦੇ ਵਾਂਗ ਸਿਤਾਰਿਆਂ ਦੇ
ਖਾਵੇਂ ਨਿਆਮਤਾਂ ਲਵੇਂ ਹਵਾ ਠੰਢੀ ਵਿਚ ਬੈਠ ਕੇ ਮਹਿਲ ਮੁਨਾਰਿਆਂ ਦੇ
ਵਿਚ ਮੰਦਰਾਂ ਗੈਸ ਤੇ ਲੈਂਪ ਜਗਦੇ, ਦੂਰੋਂ ਚਮਕਦੇ ਵਾਂਗਰਾਂ ਤਾਰਿਆਂ ਦੇ
ਘਰੀਂ ਰੱਬ ਨੇ ਨਫਰ ਗੁਲਾਮ ਦਿਤੇ, ਘੰਟੇ ਖੜਕਦੇ ਵਾਂਗ ਨਗਾਰਿਆਂ ਦੇ
ਜਾਰੀ ਹੁਕਮ ਹਕੂਮਤਾਂ ਚਲ ਰਹੀਆਂ, ਖੜੇ ਅਰਦਲੀ ਰਾਜ ਦਵਾਰਿਆਂ ਦੇ
ਦਸਤਰ ਖਾਨ ਵਿਛਾਇਕੇ ਤਵਾਮ ਖਾਵੇਂ, ਨਹਾਵੇਂ ਬੈਠਕੇਹੇਠ ਫੁਹਾਰਿਆਂ ਦੇ

1 ਹੰਕਾਰ ਤੇ ਆਕੜ । 2 ਸੰਸਾਰ ਸੁਪਨੇ । 3 ਮਿਲਣ । 4 ਮਜਬੀ ਧੜੇਬੰਦੀ । 5 ਦਵੈਤ । 6 ਪਾਣੀ ।

ਤੈਨੂੰ ਰੱਬ ਨੇ ਦੁਧ ਦੇ ਪੁਤ ਬਖਸ਼ੇ, ਚੁੰਮੇਂ ਮੁਖੜੇ ਲਾਲ ਦੁਲਾਰਿਆਂ ਦੇ
ਸੈਰ ਕਰਨ ਦੇ ਵਾਸਤੇ ਗਾਫਲਾ ਓਏ, ਲਾਏ ਬਾਗ ਤੈਂ ਦਾਖ ਛੁਹਾਰਿਆਂ ਦੇ
ਦੌਲਤ ਵਿਚ ਜ਼ਮੀਨ ਦੇ ਦੱਬ ਛੱਡੀ, ਘਰ ਵਿਚ ਨਾ ਗੁਜ਼ਰ ਗੁਜ਼ਾਰਿਆਂ ਦੇ
ਵਿਸਰ ਗਿਆ ਏ ਰਾਮ ਰਹੀਮ ਤੈਨੂੰ ਵਿਚ ਬੈਠ ਕੇ ਲਾਲ [1]ਪਟਾਰਿਆਂ ਦੇ
ਭੁਲਾਰਾਂਝਣਾਂ ਯਾਰ ਮਹਿਬੂਬ ਤੈਨੂੰ, ਵਿਚ ਆਇਕੇ ਤਖਤ ਹਜ਼ਾਰਿਆਂ ਦੇ
ਦੇਯਾ ਸਿੰਘ ਇਕ ਰਾਮ ਦੇ ਨਾਮ ਬਾਝੋਂ ਘਾਟਾ ਪੈਗਿਆ ਵਾਂਗ ਵਣਜਾਰਿਆਂ ਦੇ

### 34 ਚੌਤੀਵੇਂ ਸਾਲ ਦਾ ਹਵਾਲ

ਚੌਤੀ ਸਾਲ ਅੰਦਰ ਚੰਚਲ ਚਿੱਤ ਤੇਰਾ, ਤੈਨੂੰ ਬੰਦਿਆ ਰਿਹਾ ਭਟਕਾਉਂਦਾ ਈਂ
ਏਸ ਚਿਤ ਨੂੰ ਆਪਣੇ ਵੱਸ ਕਰ ਲੈ, ਏਹੋ ਚਿਤ ਮੁਸੀਬਤਾਂ ਪਾਉਂਦਾ ਈਂ
ਪੰਜ ਤੱਤ [2]ਕਲਬੂਤ ਵਲੈਤ ਅੰਦਰ, ਚਿਤ ਬਾਦਸ਼ਾਹ ਹੁਕਮ ਚਲਾਉਂਦਾ ਈਂ
ਏਸੇ ਚਿਤ [3]ਬਦਕਾਰ ਨੂੰ ਐਬ ਸਾਰੇ, ਇਹੋ ਪਾਪ ਤੇ ਜ਼ੁਲਮ ਕਮਾਉਂਦਾ ਈਂ
ਏਸੇ ਚਿਤ ਦੇ ਵਿਚ ਹੈ [4]ਨੇਕ ਬਖਤੀ, ਚਿਤ ਚੰਦਰਾ ਬਦੀ ਕਰਾਉਂਦਾ ਈਂ
ਚਿਤ ਚੰਦਰਾ ਵੈਰ ਸਹੇੜ ਲੈਂਦਾ ਚਿਤ ਸਰਬ ਨੂੰ ਯਾਰ ਬਣਾਉਂਦਾ ਈਂ
ਏਹੋ ਗੁਰੂ ਹੈ ਚਿਤ ਤੇ ਚਿਤ ਚੇਲਾ ਚਿਤ ਚਿਤ ਨੂੰ ਸਬਕ ਪੜ੍ਹਾਉਂਦਾ ਈਂ
ਏਹੋ ਚਿਤ ਬਿਨ ਪੁਛਿਆਂ ਦੌੜ ਜਾਂਦਾ, ਚਿਤ ਚਿਤ ਨੂੰ ਮੋੜਲਿਆਉਂਦਾ ਈਂ
ਏਹੋ ਚਿਤ [5]ਵਿਖੇਪਤਾ ਕਰਨ ਵਾਲਾ, ਏਹ ਚਿਤ ਸਮਾਧੀਆਂ ਲਾਉਂਦਾ ਈਂ
ਏਹੋ ਚਿਤ ਹੀ [6]ਇਸਤਗੁਫਾਰ ਪੜ੍ਹਦਾ, ਏਹੋ ਚੋਰ ਥੀਂ ਕੁਤਬ ਬਣਾਉਂਦਾ ਈਂ
ਏਹੋ ਚਿਤ ਪਿਆ ਦੌੜਦਾ ਮਕਿਆਂਨੂੰ, ਮੁਕੇ ਬਾਤ ਜਾਂ ਦਿਲੋਂ ਮੁਕਾਉਂਦਾ ਈਂ
ਚਿਤ ਚੰਦਰਾ ਸਮਝ ਦਵੈਤ ਬਹਿੰਦਾ, ਚਿਤ ਅੰਦਰੋਂ ਭਰਮ ਉਠਾਉਂਦਾ ਈਂ
ਚਿਤ ਰਬ ਤੋਂ ਜਾਨ ਕੁਰਬਾਨ ਕਰਦਾ, ਚਿਤ ਰਬ ਨੂੰ ਦਿਲੋਂ ਭੁਲਾਉਂਦਾ ਈਂ
ਏਹੋ ਚਿਤ ਵਿਛੋੜਦਾ ਯਾਰ ਨਾਲੋਂ, ਚਿਤ ਯਾਰ ਦਿਲਦਾਰ ਮਿਲਾਉਂਦਾ ਈਂ
ਏਹੋ ਚਿਤ ਪਿਆਰਿਆਂ ਲਭ ਲੈਂਦਾ, ਚਿਤ ਆਪਣੀ ਵਸਤ ਗਵਾਉਂਦਾ ਈਂ
ਏਹੋ ਚਿਤ ਚੁਰਾਸੀਆਂ ਵਿਚ ਪਾਉਂਦਾ ਏਹੋ ਜਨਮ ਤੇ ਮਰਨ ਮਿਟਾਉਂਦਾ ਈਂ
ਚਿਤ ਚੰਦਰਾ ਨਬੀ ਪੈਗੰਬਰਾਂ ਨੂੰ, ਚੁਕ ਅਰਸ਼ ਤੋਂ ਫਰਸ਼ ਪਟਕਾਉਂਦਾ ਈਂ
ਬੁਰੇ ਕੰਮ ਤੋਂ ਦੌੜਦਾ ਚਿਤ ਪਾਪੀ, ਚਿਤ ਜਾਇਕੇ ਮੋੜ ਲਿਆਉਂਦਾ ਈਂ

---

1 ਰੰਗ ਰੰਗੀਲੇ ਮਹਿਲ। 2 ਦੇਸ਼ ਦੇਸ਼ ਅੰਦਰ। 3 ਬਦਮਾਸ਼ 4 ਨੇਕੀ ਦੇ ਕੰਮ। 5 ਕਲੇਸ਼। 6 ਤੋਬਾ।

ਚਿਤ ਕਰੇ ਬੇਅਕਲੀ ਕੰਮ ਯਾਰੋ, ਮਤਾਂ ਚਿਤ ਨੂੰ ਚਿਤ ਸਿਖਾਉਂਦਾ ਈਂ
ਚਿਤ ਉਮਰਦਾ ਵਿਗੜਿਆਸੌਰਜਾਂਦਾ, ਚਿਤ ਵਿਗੜਿਆਸੂਤ ਨਆਉਂਦਾ ਈਂ
ਅੰਦਰ ਅਖੀਆਂ ਚਿਤਨੂੰ ਰਬ ਲਾਈਆਂ, ਸਭ ਇਸ ਨੂੰ ਚਿਤ ਦਿਸਾਉਂਦਾ ਈਂ
ਸੋਈ ਇੰਦਰੇ ਜੀਵ ਦੇ ਕਰਮ ਕਰਦੇ ਜਿਹੜੇ ਕੰਮ ਨੂੰ ਚਿਤ ਫੁਰਮਾਉਂਦਾ ਈਂ
ਦੇਯਾ ਸਿੰਘ ਸਰੀਰ ਦੇ ਵਿਚ ਕਾਬੂ, ਇਹੋ ਅੰਦਰੋਂ ਤਾਰ ਹਿਲਾਉਂਦਾ ਈਂ

35 ਪੈਂਤੀਵੇਂ ਸਾਲ ਦਾ ਹਵਾਲ

ਪੈਂਤੀ ਸਾਲ ਅੰਦਰ ਪਾਵੇ ਮੋਖ ਪਦਵੀ, ਐਸਾ ਜਗ ਤੇ ਕੌਣ ਸਰੀਰ ਹੋਵੇ
ਐਸਾ ਕੌਣ ਗਮਨਾਕ ਦਿਲਦਾਰ ਯਾਰੋ, ਜਾਂਦੀ ਉਮਰ ਨੂੰ ਵੇਖ ਦਿਲਗੀਰ ਹੋਵੇ
ਕੇਹੜਾ ਵਾਂਗ ਚਕੋਰ ਦੇ ਸ਼ਿਸਤ ਲਾਵੇ, ਅਗੇ ਯਾਰ ਦੀ ਧਰੀ ਤਸਵੀਰ ਹੋਵੇ
ਕੇਹੜਾ [1]ਕੁਫਰ ਦੇ [2]ਕੁਲਫ ਨੂੰ ਤੋੜ ਸੁਟੇ ਨੂਰ ਹਕ ਥੀ [3]ਰੋਸ਼ਨ ਜ਼ਮੀਰ ਹੋਵੇ
ਕੇਹੜਾ ਵਿਚ [4]ਮੁਤਰਜਮਾਂ ਫਤੇ ਪਾਵੇ, ਜੀਹਦੀ ਕੁਲ ਬੇਨੁਕਸ ਨਤਸੀਰ ਹੋਵੇ
[5]ਕਾਤਬ ਕੌਣ ਹੈ ਅਮਲਕਿਤਾਬ ਲਿਖੇ ਸਾਰੀਗਲਤੀਓਂ ਬਿਨਾਂ ਤਹਿਰੀਰ ਹੋਵੇ
ਕੌਣ ਵਿਚ ਜਹਾਨ ਇਨਸਾਨ ਯਾਰੋ, ਜੀਦੀ [6]ਖੁਲਕ ਸੇ ਭਰੀ ਤਕਰੀਰ ਹੋਵੇ
ਕਿਹੜਾ ਵਿਚ ਗ੍ਰਿਹਸਤੀਆਂ ਅਜਬ ਜੋੜਾ, ਲੋਈ ਵਾਂਗ ਤੇ ਭਗਤ ਕਬੀਰ ਹੋਵੇ
ਸਮਝੇ ਏਕਤਾ ਛੋਡ ਕੇ ਪਖਵਾਦੀ, ਸਚੇ ਰਬ ਦਾ ਕੋਈ ਫਕੀਰ ਹੋਵੇ
ਕਢੇ ਮੈਲ ਵਿਖੇਪਤਾ ਦੂਰ ਸਾਰੀ, ਨਿਰਮਲ ਕੌਣ ਜੋ ਗੰਗਾ ਦਾ ਨੀਰ ਹੋਵੇ
ਜਿਸਦੇ ਚੁੰਘਿਆ ਸੂਰਮਾ ਭਗਤ ਹੋਏ, ਕਿਹੜੀ ਸੋਹਣੀ ਮਾਉਂ ਦਾ ਸੀਰ ਹੋਵੇ
ਰਾਮ ਚੰਦ ਦੀ ਆਗਿਆ ਏਤ ਮੰਨੇ, ਲਛਮਨ ਜਤੀ ਦੇ ਨਾਲ ਦਾ ਵੀਰ ਹੋਵੇ
ਕਿਹੜਾ ਪੁਰਸ਼ ਗੁਨਾਹ ਥੀਂ ਕਸਮ ਖਾਵੇ, ਕਢੀ ਨਕ ਦੇ ਨਾਲ ਲਕੀਰ ਹੋਵੇ
ਕਿਹੜਾ ਤਖਤ ਹਜ਼ਾਰੇ ਮੇਂ ਚਾਕ ਜੰਮੇਂ, ਕਿਹੜੀ ਝੰਗ ਸਿਆਲ ਦੀ ਹੀਰ ਹੋਵੇ
ਕਿਦ੍ਹੀ ਦੋਸਤੀ ਦਿਲਬਰਾਂ ਆਸ਼ਕਾਂ ਦੀ, ਨਿਭੀ ਵਾਂਗਰਾਂ ਬਦਰ ਮੁਨੀਰ ਹੋਵੇ
ਕਿਹੜਾ ਪੁਰਸ਼ [7]ਤਕਦੀਰ ਤੇ ਰਵੇ ਰਾਜ਼ੀ ਦਿਤੀ ਆਪਣੀ ਛਡ[8]ਤਦਬੀਰ ਹੋਵੇ
ਕਿਹੜਾ [9]ਸਬਰ ਤੇ ਸ਼ੁਕਰ ਨੂੰ ਪਕੜ ਛਡੇ, ਖਾਲੀ ਦੌਲਤੋਂ ਪਾਸ[10]ਅਕਸੀਰ ਹੋਵੇ
ਐਸਾ ਕੌਣ ਜਹਾਨ ਤੇ ਸਿਦਕ ਵਾਲਾ ਆਖੇ ਸ਼ੁਕਰ ਤੇ ਵਗੀ ਤਕਦੀਰ ਹੋਵੇ

---

1 ਝੂਠ । 2 ਜੰਦਰਾ । 3 ਗਿਆਨਵਾਨ । 4 ਟੀਕਾਕਾਰ । 5 ਲਿਖਣ ਵਾਲਾ । 6 ਮਿਠਾ ਬੋਲਣ ਵਾਲਾ ।
7 ਰਬ ਦੀ ਰਜ਼ਾ ਪਰ ਖੁਸ਼ ਰਹੇ । 8 ਆਪਣੀ ਚਲਾਕੀ । 9 ਰਬ ਦੀ ਰਜ਼ਾ । 10 ਨਾਮ ਰਸੈਣ ।

ਇਬਰਾਹੀਮ ਦੇ ਵਾਂਗਰਾਂ ਕੌਣ ਯਾਰੋ, ਲਖਤੇ ਜਿਗਰ ਦੇ ਹਕ ਤਕਦੀਰ ਹੋਵੇ
ਐਸਾ ਕੌਣ ਜਹਾਨ ਤੇ ਦੈਯਾ ਸਿੰਘਾ, ਜਿਸਦੇ ਸ਼ੁਰੂ ਦੇ ਵਾਂਗ ਅਖੀਰ ਹੋਵੇ

36 ਛਤੀਵੇਂ ਸਾਲ ਦਾ ਹਵਾਲ

ਛਤੀ ਸਾਲ ਅੰਦਰ [1]ਮੈਂ ਨੂੰ ਮਾਰ ਛਡੇ, ਐਸਾ ਜਗ ਤੇ ਕੌਣ ਇਨਸਾਨ ਹੋਵੇ
ਤਾਰਕ ਹਿਰਸ ਪਰ ਇਸ਼ਕ ਦੇ ਵਿਚ ਰਤਾ, ਫਾਨੀਜਾਣਿਆਦਿਲੋਂਜਹਾਨ ਹੋਵੇ
ਕੇਹੜਾ ਪੁਰਸ਼ ਹੈ ਸਬਰ ਤੇ ਸ਼ੁਕਰ ਵਾਲਾ, ਖਾਲੀ ਦੌਲਤੋਂ ਪਾਸ ਈਮਾਨ ਹੋਵੇ
ਜੇਹੜਾ ਵਿਸ਼ੇ ਵਿਕਾਰ ਤਿਆਗ ਦੇਵੇ, ਖ਼ੂਬਸੂਰਤ ਉਹ ਮਰਦ ਜਵਾਨ ਹੋਵੇ
ਕੇਹੜਾ ਮੋਰਧੁਜ ਵਾਂਗਰਾਂ ਬਣੇ ਦਾਤਾ, ਲਖਤੇ ਜਿਗਰ ਦਾ ਵਢ ਕੇ ਦਾਨ ਹੋਵੇ
ਕੇਹੜਾ ਏਕਤਾ ਸਮਝ ਲਾ ਮਜਬ ਹੋਵੇ,ਇਕ ਸਮਝਿਆ ਰਾਮ ਰਹਿਮਾਨ ਹੋਵੇ
ਪਾਲੇ ਕੌਣ ਜਹਾਨ ਤੇ ਵਫਾਦਾਰੀ, ਦਿਲਬਰ ਯਾਰ ਤੋਂ ਜਾਨ ਕੁਰਬਾਨ ਹੋਵੇ
ਕੇਹੜਾ ਜਗਤ ਸਰਾਂ ਦੇ ਵਿਚ ਯਾਰੋ, ਸ਼ਮਝਿਆ ਆਪਨੂੰ ਦਿਲੋਂ ਮਹਿਮਾਨ ਹੋਵੇ
ਐਸਾ ਕੌਣ ਤਟ ਤੀਰਥ ਜਾਨ ਬਾਝੋਂ ਗੰਗਾ ਗਿਆਨ ਦੇ ਵਿਚ ਇਸ਼ਨਾਨ ਹੋਵੇ
ਕੇਹੜਾ ਵਾਂਗ ਚਕੋਰ ਦੇ ਸ਼ਿਸ਼ਤ ਲਾਵੇ, ਅਗੇ ਸਮਝਿਆ ਯਾਰ ਨਿਸ਼ਾਨ ਹੋਵੇ
ਕੇਹੜੀ ਇਸਤ੍ਰੀ ਪਤੀ ਨੂੰ ਰਾਮ ਜਾਣੇ ਸੀਤਾ ਵਾਂਗਰਾਂ ਸਤੀ ਪਛਾਣ ਹੋਵੇ
ਕੇਹੜਾ ਪੁਰਸ਼ਜਹਾਨ ਤੇ ਬ੍ਰਹਮਗਿਆਨੀ ਜਿਨੂੰ ਬ੍ਰਹਮ ਦਾ ਬ੍ਰਹਮਗਯਾਨ ਹੋਵੇ
ਕੇਹੜਾ ਕਰੇ ਫਰੋਖਤਾਂ ਸਚ ਸੌਦਾ, ਖੁਲੀ ਧਰਮ ਦੀ ਸਦਾ ਦੁਕਾਨ ਹੋਵੇ
ਮੋਮਨ ਕੌਣ ਸਦਾ ਰਖੇ ਰੋਜ਼ ਰੋਜ਼ਾ, ਸਮਝੀਂ ਜ਼ਿੰਦਗੀ ਮਿਸਲ [2]ਰਮਜਾਨ ਹੋਵੇ
ਹਿੰਦੂ ਕੌਣ ਜੋ ਹੰਗਤਾ ਮਾਰ ਛਡੇ, ਮੋਮਨ ਚਿਤ ਵਾਲਾ ਮੁਸਲਮਾਨ ਹੋਵੇ
ਕੇਹੜਾ ਪਾਇਕੇ ਬਾਤ ਛਪੌਣ ਵਾਲਾ, ਖੜਾ ਓਸ ਦਰਬਾਰ ਦਰਬਾਨ ਹੋਵੇ
ਦੈਯਾ ਸਿੰਘ ਵੈਰਾਗ ਦੇ ਵਿਚ ਜਲਿਆ [3]ਮੇਰੇ ਵਾਂਗਰਾਂ ਉਮਰ ਜਵਾਨ ਹੋਵੇ

37 ਸੈਂਤੀਵੇਂ ਸਾਲ ਦਾ ਹਵਾਲ

ਸੈਂਤੀ ਸਾਲ ਹੋਏ ਸਮਝੀਂ ਬਾਤਨਹੀਓਂ, ਝਗੜਾ ਦੀਨ ਤੇਮਜ਼ਬ ਦਾ ਬੰਨ੍ਹ ਬੈਠੋਂ
ਸ਼ੂਦਰ ਵੈਸ਼ ਤੇ ਜਾਤ ਬੇ ਜਾਤ ਸਮਝੀ, ਇਕ ਬ੍ਰਹਮ ਨੂੰ ਦੂਸਰਾ ਮੰਨ ਬੈਠੋਂ
ਆਤਮਾ ਵਸਤ ਨ ਭਿਟਿਆਂ ਜਾਣ ਵਾਲੀ, ਲਾਕੇ ਆਪਣੇਆਪਨੂੰ ਡੰਨ ਬੈਠੋਂ
ਇਕੋ ਬ੍ਰਹਮ ਹੈ ਵੇਦ ਵੇਦਾਂਤ ਕਹਿੰਦੇ, ਸੁਣਨੇ ਵਾਲਿਆਂ [4]ਮੂੰਦ ਕੇ ਕੰਨ ਬੈਠੋਂ
ਹੋਈ ਵਿਚ ਸਰੀਰ ਦੇ ਮਰਜ਼ ਕੋਈ, ਐਵੇਂ ਸਮਝ ਕੇ ਜਿੰਨ ਦਾ [5]ਜੰਨ ਬੈਠੋਂ

1 ਹੰਕਾਰ । 2 ਰੋਜਿਆਂ ਦਾ ਮਹੀਨਾ । 3 ਇਸ ਪੁਸਤਕ ਦੇ ਕਰਤਾ ਦੀ ਉਮਰ 35-36 ਸਾਲ ਦੀ ਸੀ ਜਦ ਇਹ ਗਰੰਥ ਬਣਿਆ ਸੀ । 4 ਬੰਦ ਕਰਕੇ । 5 ਵਹਿਮ ਭਰਮ ।

ਤੇਰੇ ਵਿਚ ਹੰਕਾਰ ਦੀ ਵਿਸ ਪਾਪੀ, ਵਾਂਗਰਾਂ ਸੱਪ ਦੇ ਚਕ ਕੇ ਫੰਨ ਬੈਠੋਂ
ਮੈਂ ਤਾਂ ਛਡਣੀ ਸੀ ਮਜਬ ਪਖਵਾਦੀ ਹਿੰਦੂ ਦੀਨ ਇਸਲਾਮ ਦੇ ਸੰਨ ਬੈਠੋਂ
ਵਾਹਵਾ ਏਕਤਾ ਸਮਝ ਕੇ ਦੇਯਾ ਸਿੰਘਾ ਭਾਂਡਾ ਦੂਈ ਦਵੈਤ ਦਾ ਬੰਨ੍ਹ ਬੈਠੋਂ

38 ਅਠਤੀਵੇਂ ਸਾਲ ਦਾ ਹਵਾਲ

ਚਲੀ ਉਮਰ ਅਠਤੀਵੇਂ ਸਾਲ ਦੀ ਏ, ਉਠ ਗਾਫਲਾ ਬੰਦਿਆ ਸੋ ਨਾਹੀਂ
ਲਾ ਕੇ ਸੁੰਨ ਸਮਾਧੀਆਂ ਜਾਪ ਕਰ ਲੈ, ਮੁਰਦਾ ਜਾਨ ਅਵੇਸਲਾ ਹੋ ਨਾਹੀਂ
ਮੰਜ਼ਲ ਓਸ ਦੇ ਵਿਚ ਵੜ ਜਾ ਪਾਪੀ, ਜਿਥੇ ਕਾਮ ਕਰੋਧ ਤੇ ਮੋਹ ਨਾਹੀਂ
ਘਰ ਬੈਠ ਕੇ ਜਿਥੇ ਦੀਦਾਰ ਹੁੰਦਾ, ਤੁਰਨਾ ਪਏ ਇਨਸਾਨ ਨੂੰ ਕੋਹ ਨਾਹੀਂ
ਓਥੇ ਰੌਸ਼ਨੀ ਗੈਸ ਗਿਆਨ ਦੀ ਏ, ਸੂਰਜ ਚੰਦ ਵਾਲੀ ਕੋਈ ਲੋ ਨਾਹੀਂ
ਭਾਵੇਂ ਥਕ ਕੇ ਆਸ਼ਕਾ ਚੂਰ ਹੋਵੇ [2]ਚੌਥੀ ਮੰਜ਼ਲ ਉਰੇ ਖਲੋ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਜਿਥੇ ਖੁਦੀ ਹੰਕਾਰ ਦੀ ਬੋ ਨਾਹੀਂ
ਮੰਜ਼ਲ ਓਸਦੇ ਵਿਚ ਅਰਾਮ ਤਲਬੀ, ਜਿਥੇ ਹਾੜ ਸਿਆਲ ਤੇ ਪੋਹ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਜਿਥੇ ਦੀਨ ਤੇ ਮਜ਼ਬ ਦੀ ਛੋਹ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਨਾਲ ਕਿਸੇ ਦਾ ਕਿਸੇ ਧਰੋਹ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਜਿਥੇ ਐਬ ਸੁਆਬ ਲੁਕੋ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਜਿਥੇ ਦੁਖ ਦੁਖਾਂਵਦਾ ਕੋ ਨਾਹੀਂ
ਮੰਜ਼ਲ ਓਸਦੇ ਵਿਚ ਆਰਾਮ ਤਲਬੀ, ਜਿਥੇ ਇਕ ਵਸੰਦੜਾ ਦੋ ਨਾਹੀਂ
ਮੈਂ ਨੂੰ ਮਾਰ ਕੇ ਮਿਲੀਦਾ ਦੇਯਾ ਸਿੰਘ, ਜਿਥੇ [3]ਅਹੰ ਵਸੇਂਦੜਾ ਓਹ ਨਾਹੀਂ

39 ਉਨਤਾਲੀਵੇਂ ਸਾਲ ਦਾ ਹਵਾਲ

ਗਈ ਉਮਰ ਉਨਤਾਲੀਵੇਂ ਸਾਲ ਦੀਏ, ਉਠ ਸਿਮਰਿਆ ਰਾਮ ਦਾ ਨਾਂ ਨਾਹੀਂ
ਜੋੜ ਜੋੜ ਕੇ ਦੌਲਤਾਂ ਰੋਹੜ ਜਾਂਦਾ ਦਿੰਦਾ ਮੰਗਿਆ ਸੂਮ [4]ਗੁਨਾਹ ਨਾਹੀਂ
ਆਖਰ [5]ਮਿਲਖ ਵਿਰਾਸਤਾਂ ਛਡ ਜਾਂਦਾ, ਹਥੀਂ ਦਾਨ ਜ਼ਮੀਨ ਘੁਮਾ ਨਾਹੀਂ
ਮਹੀਆਂ ਘੋੜੀਆਂ ਜੋੜੀਆਂ ਛਡ ਤੁਰਦਾ, ਕਰਨ ਦਾਨ ਨਖੱਤੜੀ ਗਾਂ ਨਾਹੀਂ
ਛਡ ਜਾਂਵਦਾ ਬਾਗ ਬਗੀਚਿਆਂ ਨੂੰ, ਬੈਠਣ ਦੇਂਵਦਾ ਕਿਸੇ ਨੂੰ ਛਾਂ ਨਾਹੀਂ
ਮੰਦਰ ਮਹਿਲ ਹਵੇਲੀਆਂ ਛਡ ਜਾਂਦਾ ਦੇਂਦਾ ਰਹਿਣ ਦੇ ਵਾਸਤੇ ਥਾਂ ਨਾਹੀਂ
ਦੌਲਤ ਮੰਦਾ ਤੂੰ ਦੌਲਤਾਂ ਛਡ ਤੁਰਿਉਂ, ਪਾਈ ਸ਼ਹਿਰ ਦੇ ਵਿਚ ਸਰਾਂ ਨਾਹੀਂ

1 ਵਿਚ । 2 ਗਿਆਨ ਅਵਸਥਾ । 3 ਹੰਕਾਰ ਤਕਬਰ । 4 ਪਾਪ । 5 ਮਹਿਲ ਮਾੜੀਆਂ ।

ਵੇਲੇ ਸੁਖਾਂ ਦੇ ਸਰਬ ਦਾ ਯਾਰ ਬਣਦਾ, ਵੇਲੇ ਦੁਖਾਂ ਦੇ ਪਕੜਦਾ ਬਾਂਹ ਨਾਹੀਂ
ਕਰਦਾ ਮੰਗਤਾ ਜਦੋਂ ਸਵਾਲ ਕੋਈ, ਕਹਿੰਦਾ ਦੇਣ ਦੇ ਵਾਸਤੇ ਹਾਂ ਨਾਹੀਂ
ਦੇ ਕੇ ਦੁਖ ਸ਼ਰੀਣੀਆਂ ਆਪ ਖਾਂਦਾ, ਘਰੋਂ ਰਜ ਕੇ ਜਾਂਵਦਾ ਕਾਂ ਨਾਹੀਂ
ਲੁਟਦਾ ਰੋਜ਼ ਗਰੀਬ ਤੇ ਆਜਜ਼ਾਂ ਨੂੰ, ਲੇਖਾ ਦੇਵਣਾ ਜਿਵੇਂ [1]ਅਗਾਂਹ ਨਾਹੀਂ
ਪੈਣਾ ਅੰਤ ਅੰਧੇਰੜੀ ਕਬਰ ਅੰਦਰ ਕਦੀ ਉਤਰੇ ਪਲੰਘ ਤੋਂ ਠਾਂਹ ਨਾਹੀਂ
ਬੇ ਫਿਕਰ ਹੋ ਦਮਾਂ ਦੇ ਡੋਲ ਭਰਦਾ, ਜਾਣੀ ਉਟਣੀ ਉਮਰ ਦੀ ਬਾਂਹ ਨਾਹੀਂ
ਕਰ ਲੈ ਦਾਨ ਪਕਵਾਨ ਜੋ ਮਿਲੇ ਤੈਨੂੰ, ਬੈਠੀ ਅਗਾਂਹ ਪਕਾਂਵਦੀ ਮਾਂ ਨਾਹੀਂ
ਬੈਠਾ ਪੈਰ ਪਸਾਰ ਕੇ ਦੇਯਾ ਸਿੰਘਾ, ਜਾਣੀ ਸਮਝਿਆ ਜਗਤ [2]ਫਨਾਹ ਨਾਹੀਂ

### 40 ਚਾਲੀਵੇਂ ਸਾਲ ਦਾ ਹਵਾਲ

ਉਮਰ ਚਾਲੀਵੇਂ ਸਾਲ ਦੀ ਚਲੀ ਜਾਂਦੀ, ਚਲੀ ਸੁਬ੍ਹਾ ਕਲਕਤਿਓਂ ਰੇਲ ਜੈਸੇ
ਖਰਚੀ ਦਮਾਂ ਦੀ ਗਾਫਲਾ ਖਰਚ ਹੁੰਦੀ, ਮੁਕ ਜਾਂਵਦਾ ਦੀਪਕੋਂ ਤੇਲ ਜੈਸੇ
ਨਰਦਾਂ ਮੁਕਦੀਆਂ ਚਾਲ ਹਰਯਕ ਪਿਛੋਂ ਬਾਜੀ ਉਮਰ ਸਤਰੰਜ ਦੀ ਖੇਲ ਜੈਸੇ
ਪਿਛੋਂ ਦੌੜਦੀ ਆਂਵਦੀ [3]ਬ੍ਰਿਧ ਅਵਸਥਾ ਮੌਸਮ ਬਦਲ ਕੁਮਲਾਂਵਦੀ ਵੇਲ ਜੈਸੇ
ਐਵੇਂ ਪਿਛਲੀ ਉਮਰ ਬਰਬਾਦ ਹੋਈ, ਲੜਕੇ ਮਿਡਲ ਮਦਰੱਸਿਓਂ ਫੇਲ੍ਹ ਜੈਸੇ
ਘੰਟੇ ਪਲਕ ਤੇ ਮਿੰਟ ਸਕਿੰਟ ਜਾਂਦੇ, ਤੇਰੀ ਜ਼ਿੰਦਗੀ ਘੜੀ ਦਾ ਮੇਲ ਜੈਸੇ
ਦੋਵੇਂ ਪਰਤਕੇ ਆਣ ਸਵਾਸ ਮਿਲਦੇ, ਗਡੀ ਡਾਕ ਦਾ ਹੋਂਵਦਾ ਮੇਲ ਜੈਸੇ
ਤੈਨੂੰ ਛਡਿਆ ਪਕੜ ਤਕਦੀਰ ਬੰਦੇ ਪਾਈ [4]ਸ਼ੁਤਰ ਦੇ ਨਕ ਨਕੇਲ ਜੈਸੇ
ਨਹੀਂ ਕਚੇ ਗੁਲੇਲਚੀ ਹਥ ਆਏ, ਗੋਲੇ ਛਡ ਕੇ ਯਾਰ ਗੁਲੇਲ ਜੈਸੇ
ਮੰਦੇ ਕਰਮਾਂ ਦੇ ਤੁਧ ਨੂੰ ਰੋਗ ਲਗੇ ਗਾਫਲ ਸੰਤਰੀ ਮਿਲੇ [5]ਦਲੇਲ ਜੈਸੇ
ਰੂਹ [6]ਬੁਤ ਚੋਂ ਕਢਿਆ ਜਾਵਣਾ ਈਂ, ਕੈਦੀ ਜਾਂਵਦਾ ਕਟ ਕੇ ਜੇਲ੍ਹ ਜੈਸੇ
ਦੁਨੀਆਂ ਵਿਚ ਤੂੰ ਅਜਬ ਕਲੋਲ ਕਰਦਾ, ਕਰੇ ਕੋਇਲ ਵਿਚ ਬਾਗ ਦੇ ਕੇਲ ਜੈਸੇ
ਦੇਯਾ ਸਿੰਘ ਕਲਬੂਤ ਚੋਂ ਸਾਸ ਮੁਕਦੇ, ਅਤਰ ਦਾਨੀਆਂ ਅਤਰ ਫੁਲੇਲ ਜੈਸੇ

### 41 ਇਕਤਾਲੀਵੇਂ ਸਾਲ ਦਾ ਹਵਾਲ

ਚਲੀ ਉਮਰ ਇਕਤਾਲੀਵੇਂ ਸਾਲ ਦੀਏ, ਇਕੋ ਬ੍ਰਹਮ ਕਹੁ ਦੂਸਰੀ ਜਾਤ ਹੈ ਨਾਂ
ਉਲੂ ਵਾਂਗ ਨਾ ਭਰਮ ਦੇ ਵਿਚ ਭੁਲੀਂ, ਅਖੀਂ ਖੋਲ੍ਹ ਕੇ ਦੇਖ ਲੈ ਰਾਤ ਹੈ ਨਾਂ
ਪੁਤਰ ਬਾਪ ਦੇ ਨਹੀਂ ਦੋ ਜਾਤ ਹੁੰਦੇ ਇਕੋ ਬਿਰਖ ਨੂੰ ਦੂਸਰਾ ਪਾਤ ਹੈ ਨਾਂ

---

1 ਦਰਗਾਹ । 2 ਨਾਸਵੰਤ । 3 ਬੁਢੇਪਾ । 4 ਊਠ ਦੇ ਨੱਕ । 5 ਦਰਵਾਜ਼ੇ ਵਿਚ । 6 ਜਿਸਮ ।

ਉਹਨਾਂ ਵਾਸਤੇ ਭਰਮ ਪ੍ਰਤੀਤ ਹੁੰਦਾ, ਵੇਖੀ ਜਿਨ੍ਹਾਂ ਨੇ ਸੋਚ ਕੇ ਬਾਤ ਹੈ ਨਾਂ
ਸਾਰੇ ਮੁਲਕ ਜਹਾਨ ਦਾ ਸੈਰ ਕੀਤਾ, ਪਾਈ ਕਦੇ[1]ਮਹਿਬੂਬ ਦੀ ਜ਼ਾਤ ਹੈ ਨਾਂ
ਜਾਤ ਮਜ਼ਬ ਦੇ ਵਿਚ ਮਗਰੂਰ ਜੇਹੜੇ, ਦਿਤੀ ਰੱਬ ਨੇ ਇਸ਼ਕ ਦੀ ਬਾਤ ਹੈ ਨਾਂ
ਦੁਨੀਆਂ ਵਿਚ ਸਰਦਾਰ ਹੰਕਾਰ ਵਾਲੇ, ਅਗੇ ਪੁਛਣੀ ਰੱਬ ਨੇ ਵਾਤ ਹੈ ਨਾਂ
ਜਿਹੜੇ ਲਿਸ਼ਕਦੇ ਗਰਜਦੇ ਗੜਕਦੇ ਨੇ ਉਨ੍ਹਾਂ ਬਦਲਾਂ ਵਿਚ ਬਰਸਾਤ ਹੈ ਨਾਂ
ਵੇਖ ਸੈਂਕੜੇ ਫੋਲਕੇ ਕੁਤਬ ਖਾਨੇ, ਲਫਜ਼ ਇਸ਼ਕ ਦਾ ਵਿਚ [2]ਲੁਗਾਤ ਹੈ ਨਾਂ
ਵੇਖੇਂ ਭਾਵੇਂ ਗੁਲਚਮਨ ਦੀ ਸੈਰ ਕਰਕੇ, ਚੰਦਨ ਬ੍ਰਿਛ ਤਾਂ ਵਿਚ ਬਗਾਤ ਹੈ ਨਾਂ
ਆਸ਼ਕ ਪੁਰਸ਼ ਜੋ ਰਮਜ਼ ਨੂੰ ਸਮਝ ਬੈਠੇ, ਮਜ਼ਬਾਂ ਨਾਲ ਰਖਦੇ ਮੁਲਾਕਾਤ ਹੈ ਨਾਂ
ਜਿਨ੍ਹਾਂ ਫਕਰਾਂ ਕੋਲ ਨਾ ਇਕ ਕੌਡੀ, ਉਹਨਾਂ ਵਾਸਤੇ ਲਿਖੀ [3]ਜ਼ਕਾਤ ਹੈ ਨਾਂ
ਕਲਮਾ ਕਲਬ ਸ਼ਰੀਲ ਦੇ ਵਿਚ ਜਾਰੀ, ਪੜਦੇ ਜੀਭ ਦੇ ਨਾਲ[4]ਰਕਾਤ ਹੈ ਨਾਂ
ਹਰ ਦਮ ਜੋ ਦਿਲੋਂ ਦਵੇਸ਼ ਕਰਦੇ, ਰਲਦੇ ਕਿਸੇ ਵੀ ਵੇਲੇ ਜਮਾਤ ਹੈ ਨਾਂ
ਜਿਹੜੇ ਇਸ਼ਕਤਕਦੀਰ [5]ਨੀਮਬਿਸਮਲ ਦੁਨੀਆਂਵਿਚ ਤੂੰ ਵੇਖ ਹਯਾਤ ਹੈ ਨਾਂ
ਸਾਰੇ ਵਿਚ ਜਹਾਨ ਦੇ ਰਾਜ ਉਨਕਾ ਐਪਰ ਫਕਰਾਂ ਕੋਲ ਜਾਇਦਾਤ ਹੈ ਨਾਂ
ਛੱਤੀ ਰਕਮ ਦਾ ਮਿਲੇ [6]ਤੁਆਮ ਯਾਰੋ, ਕੋਲ ਵੇਖੀਏ ਤਵਾ ਪਰਾਤ ਹੈ ਨਾਂ
ਮਾਹਰ ਇਲਮ ਦੇ ਦਿਸਣ ਮਹਿਰੂਮ ਲੋਕੋ, ਕੋਲ ਵੇਖੀਏ ਕਲਮ ਦਵਾਤ ਹੈ ਨਾਂ
ਭੂਰੀ ਨਾਲ ਪ੍ਰੀਤ ਹੈ ਦੇਯਾ ਸਿੰਘਾ, ਦਿਲ ਨੂੰ ਭਾਂਵਦੀ ਚਿਕਨ ਬਨਾਤ ਹੈ ਨਾਂ

42 ਬਤਾਲੀਵੇਂ ਸਾਲ ਦਾ ਹਵਾਲ

ਚਲੀ ਉਮਰ ਬਤਾਲੀਵੇਂ ਸਾਲ ਦੀ ਏ, ਰੇਲ ਜਾਂਵਦੀ ਪਾਂਵਦੀ ਛੌਰ ਜਾਨੀ
ਕਿਸੇ ਰੋਜ਼ ਨੂੰ ਜ਼ਿੰਦਗੀ ਖਤਮ ਹੋਣੀ, ਉਡ ਜਾਵਣਾ ਬੋਲਦਾ ਭੌਰ ਜਾਨੀ
ਕਿਸੇ ਰੋਜ਼ ਨੂੰ ਖਾਕ ਦਰ ਖਾਕ ਹੋਣਾ, ਚੇਹਰਾ ਚਮਕਦਾ ਵਾਂਗ ਬਲੌਰ ਜਾਨੀ
ਜਾਂਦੇ ਦਮਾਂ ਦਾ ਕਰੇ ਹਿਸਾਬ ਨਾਹੀਂ, ਲੇਖੇ ਕਰੇਂ ਜਹਾਨ ਤੇ ਔਰ ਜਾਨੀ
ਪੈਂਦਾ [7]ਚਵੀ ਹਜ਼ਾਰ ਦਾ ਰੋਜ ਘਾਟਾ ਕਰਕੇ ਵੇਖਿਆ ਕਦੇ ਨਾ ਗੌਰ ਜਾਨੀ
ਬਹਿਕੇ ਸੋਚ ਸੁਦਾਗਰਾ ਮੱਤ ਮਾਰੀ, ਰੁੜ੍ਹਿਆ ਜਾਂਵਦਾ ਮਾਲ ਦਸੌਰ ਜਾਨੀ
ਇਕ ਸੁਆਸ ਬੇਕੀਮਤੀ ਮੁਲਦਾ ਏ, ਪਰਖੀ ਲਾਲ ਜਵਾਹਰ ਦਾ ਜੌਹਰ ਜਾਨੀ
ਜੇਹੜੇ ਰੋਜ਼ ਤਕਦੀਰ ਨੇ ਸਟ ਮਾਰੀ, ਜਾਣਾ ਭਜ ਕਲਬੂਤ ਦਾ ਦੌਰ ਜਾਨੀ

---

1 ਪਿਆਰੇ ਪ੍ਰੀਤਮ। 2 ਡਿਕਸ਼ਨਰੀ। 3 ਰੱਬ ਦੇ ਨਾਂ ਦਾ ਦਾਨ। 4 ਕੁਰਾਨ ਦੀ ਆਇਤ। 5 ਅਧਮੋਏ
6 ਭੋਜਨ। 7 ਚਵੀ ਹਜ਼ਾਰ ਸਵਾਸ।

ਏਹਨੇ ਸਦਾ ਨਾ ਪਿੰਜਰੇ ਵਿਚ ਰਹਿਣਾ, ਉੱਡ ਜਾਵਣਾ ਕਦੀ ਜਨੌਰ ਜਾਨੀ
ਕਦੀ ਮ੍ਰਿਗ ਦੇ ਵਾਂਗਰਾਂ ਵਿਚ ਫਸਨਾ, ਫਾਂਸੀ ਕਾਲ ਤਕਦੀਰ ਦਾ ਬੌਰ ਜਾਨੀ
ਜਿਦਨ ਆ ਗਿਆ ਹੁਕਮ ਤਬਦੀਲ ਹੋਣਾ, ਤੇਰਾਵਾਂਗ ਮੁਲਾਜ਼ਮਾਂ ਠੌਰ ਜਾਨੀ
ਦੋਯਾ ਸਿੰਘ ਹਮੇਸ਼ ਨਾ ਸੈਰ ਕਰਨੀ ਛਡ ਦੇਵਣਾ ਸ਼ਹਿਰ ਲਾਹੌਰ ਜਾਨੀ

### 43 ਤਰਤਾਲੀਵੇਂ ਸਾਲ ਦਾ ਹਵਾਲ

ਚਲੀ ਉਮਰ ਤਰਤਾਲੀਵੇਂ ਸਾਲ ਦੀ ਏ, ਤਮ੍ਹਾਂ ਮਾਰਿਓ ਕਰੋ ਖਿਆਲ ਕੋਈ
ਤਿੰਨੇ ਨੁਕਤਿਓਂ ਤਮ੍ਹਾਂ ਦੇ ਹਰਫ ਖਾਲੀ, ਸਿਟੇ ਤੋੜਕੇ ਹਿਰਸ ਜੰਜਾਲ ਕੋਈ
ਦਿਤੀ ਰੱਬ ਨੇ ਦਮਾਂ ਦੀ ਰਾਸ ਲੰਮੀ, ਉਠੋ ਜਲਦ ਖਰੀਦ ਲਓ ਮਾਲ ਕੋਈ
ਭਾਂਡਾ ਏਸ ਕਲਬੂਤ ਦਾ ਜਿਨੇ ਘੜਿਆ, ਲਵੋ ਉਸ ਘੁਮਿਆਰ ਨੂੰ ਭਾਲ ਕੋਈ
ਦੁਨੀਆਂ ਜਾਣ ਸ਼ਤਰੰਜ ਦੀ ਖੇਲ ਝੂਠੀ, ਕੌਡੀ ਛਡ ਖ੍ਰੀਦ ਲਓ ਲਾਲ ਕੋਈ
ਦੇਵਣਹਾਰ ਦਾਤਾਰ ਕਰਤਾਰ ਬੈਠਾ, ਮੰਗਣ ਵਾਲਿਓ ਕਰੋ [1]ਸਵਾਲ ਕੋਈ
ਵਾਲਾਂ ਕਾਲਿਆਂ ਨਾਲ ਜੋਵਿਗੜਗਈਏ, ਅਜੇ ਰਖਲਓ ਧੌਲਿਆਂ ਨਾਲ ਕੋਈ
ਅਜ ਗਿਆ ਨਾ ਕਲ ਨੂੰ ਹਥ ਆਵੇ, ਅਗਲਾ ਨਹੀਂ ਉਡੀਕਿਓ ਸਾਲ ਕੋਈ
ਸੁਬ੍ਹਾ ਸ਼ਾਮ ਸ਼ੈਤਾਨ ਪਿਆ ਵਾਰ ਕਰਦਾ ਪਕੜੋ ਹਥ ਈਮਾਨ ਦੀ ਢਾਲ ਕੋਈ
ਦੌਲਤ ਦਮਾਂ ਦੀ ਜਮਾਂ ਕਲਬੂਤ ਅੰਦਰ, ਮਤਾਂ ਆਪ ਨੂੰ ਕਹੇ ਕੰਗਾਲ ਕੋਈ
ਜੇਕਰ ਵਸਤ ਖਰੀਦਣੀ ਖਰੀਦਾਰੋ, ਪਕੜੋ ਸ਼ੌਕ ਨਾਲ ਗੁਰੂ ਦਲਾਲ ਕੋਈ
ਦਿਤਾ ਕਾਸਨੂੰ ਜ਼ੋਰ ਕੁਰਬਾਨੀਆਂ ਤੇ, ਕਰੇ ਆਪਣਾ [2]ਜਿਗਰ ਹਲਾਲ ਕੋਈ
ਚਾਰੇ ਮੰਜ਼ਲਾਂ ਤਾਲਬੋ ਕਤਾ ਕਰਕੇ, ਹੋਵੇ ਇਸ਼ਕ ਦੇ ਵਿਚ ਕਮਾਲ ਕੋਈ
ਤਿਲਕਣ ਬਾਜ਼ੀਓਂ ਤਿਲਕਣੇਹਾਰ ਵੇੜਾ, ਰਖੇ ਫਰਸ਼ ਪਰਕਦਮਸੰਭਾਲ ਕੋਈ
ਜ਼ਾਲਮ ਇਸ਼ਕ ਤਲਵਾਰ ਦੀ ਧਾਰ ਤਿੱਖੀ ਝਲੇ ਵਾਂਗਮਨਸੂਰ ਦੇ ਝਾਲ ਕੋਈ
ਮਾਇਆ ਮੰਗਣੀ ਕਾਹਨੂੰ ਜਵਾਲ ਵਾਲੀ, ਦੌਲਤ ਮੰਗ ਲੈ [3]ਲਾਜਵਾਲ ਕੋਈ
ਢੂੰਡ ਗੁਰੂ ਕੋਈ ਸਚਾ ਪਰਾਣੀਆਂ ਓਏ, ਜੀਹਦੇ ਪੇਸ਼ ਹੋ ਕਰ ਸਵਾਲ ਕੋਈ
ਦੋਯਾ ਸਿੰਘ ਫਿਰ ਇਸ਼ਕ ਦੀ ਸੇਜ ਉਤੇ, ਵਾਸਲ ਹਕ ਦੇ ਹਕ ਨਾਲ ਕੋਈ

### 44 ਚੁਤਾਲੀਵੇਂ ਸਾਲ ਦਾ ਹਵਾਲ

ਗਈ ਉਮਰ ਚੁਤਾਲੀਵੇਂ ਸਾਲ ਦੀਏ, ਕਿਉਂ ਮੋੜਿਆ ਮੁਖ ਭਗਵਾਨ ਵਲੋਂ
ਤੂੰ ਹੀ ਤੂੰ ਕਦੰਤ ਨਾ ਕਿਹਾ ਮੂੰਹੋਂ, ਗੂੰਗਾ ਹੋ ਗਿਆ ਵੇਖ ਜ਼ਬਾਨ ਵਲੋਂ

---

1 ਮੰਗ। 2 ਨਫਸ ਨੂੰ ਮਾਰੋ। 3 ਜੇਹੜੀ ਦੌਲਤ ਕਦੀ ਨਾਸ ਨਾਂ ਹੋਵੇ।

ਕੀਤਾ ਕਦੀ ਸਤਸੰਗ ਨਾ ਸਾਧੂਆਂ ਦਾ, ਬੋਲੇ ਕੰਨ ਹੈਂ ਕਥਾ ਸੁਨਾਨ ਵਲੋਂ
ਅਠਸਠ ਤੀਰਥ ਹੁੰਦਿਆਂ ਰਿਹਾਮੈਲਾ, ਪਾਪੀ ਵਾਂਝਿਆਗਿਆ ਇਸ਼ਨਾਨ ਵਲੋਂ
ਜੀਦੀ ਕੁਦਰਤਾਂ ਨਾਲ ਕਲਬੂਤ ਘੜਿਆ, ਬੈਠਾ ਮੁਖੜਾ ਮੋੜ ਤਰਖਾਨ ਵਲੋਂ
ਦੌਲਤ ਹੁੰਦਿਆਂ ਧਰਮ ਨਾ ਕਰੇ ਪਾਪੀ, ਰੋਕ ਛਡਿਆ ਹਥ ਨੂੰ ਦਾਨ ਵਲੋਂ
ਹੋਇਆ ਨਹੀਂ ਬਬੇਕ ਵੈਰਾਗ ਪੈਦਾ, ਕਰੇ ਕਿਸ ਤਰ੍ਹਾਂ ਤਰਕ ਜਹਾਨ ਵਲੋਂ
ਉਪਰ ਏਸ ਦੇ ਤਿਮਰ ਆਵਰਣ ਛਾਯਾ, ਵਾਂਝੀ ਆਤਮਾ ਬ੍ਰਹਮ ਗਿਆਨ ਵਲੋਂ
ਕਿਸੇ ਨਾਲ ਨਾ ਖਲਕਦੀ ਬਾਤ ਕੀਤੀ ਸੋਹਬਤ ਗਈ ਹਿੰਦੂ ਮੁਸਲਮਾਨ ਵਲੋਂ
ਪਵੇ [1]ਦਿਰਮ ਕਰੋੜ ਦਾ ਰੋਜ਼ ਘਾਟਾ, ਕੋਈ ਖਬਰ ਨਾ ਨਫੇ ਨੁਕਸਾਨ ਵਲੋਂ
ਆਏ ਰਹਿਮ ਨਾ ਰਬ ਦੀ ਖਲਕ ਉਤੇ ਡਰਿਆ ਜ਼ਰਾਨਾ ਕਦੀ [2]ਰਹਿਮਾਨ ਵਲੋਂ
ਬਧਾ ਲਕ ਹਰਾਮ ਤੇ ਜ਼ਾਲਮਾਂ ਓਏ ਕਸਮ ਚੁਕ ਲਈ ਸਿਦਕ ਈਮਾਨ ਵਲੋਂ
[3]ਬਦਤ ਸ਼ਿਰਕਦੀ ਕਰੇਤਫਸੀਰ ਸਾਰੀ, [4]ਦੇਸਤਨਾਕ ਨ ਇਲਮ ਕੁਰਾਨ ਵਲੋਂ
ਆਖੇ ਕੌਣ ਮੇਰੇ ਵਰਗਾ ਵਿਚਦੁਨੀਆਂ, ਭਰਿਆ [5]ਫਖਰ ਤੇਕਿਬਰ ਗੁਮਾਨ ਵਲੋਂ
ਜਾਹਲ ਮਤ ਪ੍ਰਤੀਤ ਨਾ ਪਤ ਕੋਈ, ਭਲੇ ਬੁਰੇ ਦੀ ਪਰਖ ਪਛਾਨ ਵਲੋਂ
ਦੈਯਾ ਸਿੰਘ ਨਾ ਰਬ ਨੂੰ ਦੋਸ਼ ਕੋਈ, ਬਸ ਵਿਗੜਦੀ ਗਲ ਇਨਸਾਨ ਵਲੋਂ

### 45 ਪੰਜਤਾਲੀਵੇਂ ਸਾਲ ਦਾ ਹਵਾਲ

ਗਈ ਉਮਰ ਪੰਜਤਾਲੀਵੇਂ ਸਾਲਦੀ ਏ, ਪੜ੍ਹੀ ਕਿਤੇ ਨਾ [6]ਇਸਤਗਫਾਰ ਮੀਆਂ
ਆਲਮ ਹੋਇਕੇ ਇਲਮਦੀ ਪੰਡ ਬੰਨ੍ਹੀ ਚੁਕਿਆ ਮੁਫਤ ਕਿਤਾਬਾਂ ਦਾਭਾਰ ਮੀਆਂ
ਜੋਹੜੀ ਇਲਮ ਕਲਾਮ ਨੇ ਗਲ ਆਖੀ, ਦਿਤੀ ਤੁਧ ਨੇ ਮਨੋ ਵਿਸਾਰ ਮੀਆਂ
ਨਿਰਾਝਗੜਿਆਂਵਾਸਤੇਇਲਮਪੜ੍ਹਿਆਦਿਲੋਂਸਮਝਿਆਕਸਬਰੁਜ਼ਗਾਰਮੀਆਂ
ਜੇਹੜੇ ਇਲਮ ਚੋਂ ਇਸ਼ਕ ਵਸੂਲਹੁੰਦਾ, ਉਹ ਕੀ ਜਾਣਦੇ ਪੁਰਸ਼ ਗਵਾਰ ਮੀਆਂ
ਮਤਲਬ ਏਸਦਾ ਪੁਛ ਲੈ ਮੁਰਸ਼ਦਾਂ ਤੋਂ, ਗੁਝੀ ਰਮਜ਼ ਕਿਤਾਬਤੋਂ ਬਾਹਰ ਮੀਆਂ
ਓਹਨਾਂ ਠਪਕੇ ਰਖਿਆ ਕੁਤਬ ਖਾਨਾ, ਜਿਨ੍ਹਾਂ ਲਭਿਆ ਇਲਮਦਾ ਸਾਰ ਮੀਆਂ
ਤਿਚਰ ਪੜ੍ਹਨ ਪੜ੍ਹਾਉਣ ਦੀ ਰਹੇਵਾਦੀ, ਜਿਚਰ ਜ਼ੋਹਰ ਹੈ ਵਿਚ ਬੇਦਾਰ ਮੀਆਂ
ਬੇਖੁਦ ਹੋਇਆ ਇਸ਼ਕਦੀ ਸੇਜ ਉਤੇ ਵਾਸਲ ਹਕਨੂੰ ਮਿਲ ਗਿਆਯਾਰ ਮੀਆਂ
ਪੜ੍ਹ ਹਰਫ ਜਾਂ ਇਸ਼ਕ ਵਿਚ ਗੁਟ ਹੋਊ ਹੁੰਦੇ ਕੰਮ ਨਾ ਕਿਸੇ ਤੋਂ ਚਾਰ ਮੀਆਂ
ਸੰਮਨ ਬੁਕਮਨ ਉਮਯਨ ਐਤਕਹਿੰਦੀ, ਹੋਏ ਚੁਪ ਨਾ ਕਰਨ ਗੁਫ਼ਤਾਰ ਮੀਆਂ

1 [illegible]

ਓਹਨਾਂ ਵਾਸਤੇ ਕਲਬ ਕਲਬੂਤ ਮਕਾ, ਹਜ ਹੋ ਗਿਆ ਸੈਂਕੜੇ ਵਾਰ ਮੀਆਂ
ਪੜ੍ਹਦੇ ਆਇਤਾਂ ਸਚੇ ਕੁਰਾਨ ਦੀਆਂ, ਚਾਰੋਂ ਤਰਫ ਦੇਖਣ ਪ੍ਰਵਦਗਾਰ ਮੀਆਂ
ਰੰਗ ਜਿਨ੍ਹਾਂ ਨੂੰ ਚੜ੍ਹ ਗਿਆ ਰਬ ਵਾਲਾ, ਕਿਸੇ ਵਕਤ ਨਾ ਹੋਇ ਉਤਾਰ ਮੀਆਂ
ਰਹਿੰਦੇ ਅੰਦਰੋਂ ਮਸਤ ਤੇ ਦਸਤ ਖਾਲੀ, ਦੌਲਤ ਦਬ ਕੇ ਲਖ ਹਜਾਰ ਮੀਆਂ
ਨਹੀਂ ਚੋਰ ਚਕਾਰ ਨੂੰ ਭੇਤ ਦਿੰਦੇ, ਕੋਲ ਜਿਹਨਾਂ ਦੇ ਲਾਲ ਜਵਾਹਰ ਮੀਆਂ
ਖੇਲ ਖੇਲ ਨਾ ਕੰਨਿਆਂ ਗੁਡੀਆਂ ਦੀ ਜਦੋਂ ਮਿਲਿਆ ਅਸਲ ਭਤਾਰ ਮੀਆਂ
ਤਿਚਰ ਪੜ੍ਹਦੇ ਜੁੰਮੇ ਨਮਾਜ ਰੋਜੇ ਖੜਾ ਇਸ਼ਕ ਦੇ ਬਾਹਰ ਉਰਾਰ ਮੀਆਂ
ਜਦੋਂ ਇਸ਼ਕ ਦੇ ਵਿਚ ਮਦਗੰਮ ਹੁੰਦੇ, ਭੁਲ ਜਾਂਵਦੀ ਸ਼ਰਾ ਦੀ ਕਾਰ ਮੀਆਂ
ਮੰਜ਼ਲ ਇਸ਼ਕ ਦੇ ਵਿਚ ਫਨਾਹ ਹੁੰਦੇ, ਕਾਮ ਕਰੋਧ ਮੋਹ ਲੋਭ ਹੰਕਾਰ ਮੀਆਂ
ਪੌਂਦੇ ਮਜ਼ਾ ਹਮੇਸ਼ ਹੀ ਜ਼ਿੰਦਗੀ ਦਾ, ਜਿਹੜੇ ਜੀਂਵਦੇ ਬਣ ਸਰਦਾਰ ਮੀਆਂ
ਮਖਫੀ ਰਾਜ ਦਾ ਤੁਲਦਰਾਜ ਡਾਢਾ, ਆਸ਼ਕ ਸਮਝਦੇ ਭੇਦ ਇਸਰਾਰ ਮੀਆਂ
ਓਹ ਕੀ ਭਲਾ ਪਛਾਣਦੇ ਭਾਂਡਿਆਂ ਨੂੰ, ਅਖੀਂ ਦੇਖਿਆ ਜਿਨ੍ਹਾਂ ਘੁਮਿਆਰ ਮੀਆਂ
ਤੈਨੂੰ ਕਸਮ ਹੈ ਦੇਖ ਅਜਮੈਸ਼ ਕਰਲੈ, ਦਿਲ ਦਿਤਿਆ ਮਿਲੇ ਦਿਲਦਾਰ ਮੀਆਂ
ਜਿਹੜੇ ਦਿਲਾਂ ਨਾਲ ਵਿਰਦ ਵਜੇਦ ਕਰਦੇ ਛਡਦੇ ਮੁਖ ਨੂੰ ਜੰਦਰਾ ਮਾਰ ਮੀਆਂ
ਉਹ ਭੀ ਉਨ੍ਹਾਂ ਦਾ ਜਿਕਰ ਜਕਾਰ ਕਰਦਾ, ਉਹਦਾ ਕਰਨ ਜੋ ਜਿਕਰ ਜਕਾਰ ਮੀਆਂ
[1]ਫਜਕ ਕੁਰੁਨੀ ਤੇ ਅਜਕੁਰ ਕੁਮ ਦੇਖੀ, ਯਾਦ ਕਰਦਿਆਂ ਕਰੇ ਕਰਤਾਰ ਮੀਆਂ
ਜੀਦਾ ਹਿਜਰ ਕਰੀਏ ਉਹ ਵੀ ਹਿਜਰ ਕਰਦਾ, ਖਿਚ ਦਿਲਾਂ ਨੂੰ ਦਿਲਾਂ ਦੇ ਪਯਾਰ ਮੀਆਂ
ਦਿਲ ਦਿਲਾਂ ਦੀ ਗਲ ਨੂੰ ਬੁਝ ਲੈਂਦੇ ਦਿਲ ਜਾਣਦੇ ਦਿਲਾਂ ਦੀ ਸਾਰ ਮੀਆਂ
ਦਿਲ ਦਿਲਾਂ ਨੂੰ ਸੁਪਨਿਆਂ ਵਿਚ ਮਿਲਦੇ, ਲੈਣ ਵਸਲ ਦੀ ਰਾਤ ਗੁਜ਼ਾਰ ਮੀਆਂ
ਦਿਲ ਦਿਲਾਂ ਨੂੰ ਬਖਸ਼ਦੇ ਤੰਦਰੁਸਤੀ, ਦਿਲ ਦਿਲਾਂ ਨੂੰ ਜਾਂਵਦੇ ਮਾਰ ਮੀਆਂ
ਦਿਲ ਦਿਲਾਂ ਨੂੰ ਸਾੜਕੇ ਭਸਮ ਕਰਦੇ, ਦਿਲ ਦਿਲਾਂ ਨੂੰ ਦੇਂਵਦੇ ਠਾਰ ਮੀਆਂ
ਦਿਲ ਦਿਲਾਂ ਨੂੰ ਵੇਖਕੇ ਹੋਣ ਰਾਜੀ, ਦਿਲ ਦਿਲਾਂ ਤੋਂ ਰਹਿਣ ਬੇਜ਼ਾਰ ਮੀਆਂ
ਦਿਲ ਦਿਲਾਂ ਤੋਂ ਰਹਿਣ ਬੇਗਰਜ਼ ਹੋਕੇ ਦਿਲ ਦਿਲਾਂ ਦੇ ਬਨਣ ਗਮਖਾਰ ਮੀਆਂ
ਦਿਲ ਦਿਲਾਂ ਦੇ ਰਹਿਣ ਗੁਲਾਮ ਹੋਕੇ, ਦਿਲ ਦਿਲਾਂ ਦੇ ਬਣੇ ਸਰਦਾਰ ਮੀਆਂ
ਕਰਦੇ ਲੋਕ ਜਹਾਨ ਤੇ ਨਗਦ ਸੌਦੇ ਹੁੰਦੇ ਦਿਲਾਂ ਦੇ ਵਣਜ ਹੁਧਾਰ ਮੀਆਂ

1 ਬਸ ਯਾਦ ਕਰੋ ਤੁਮ ਮੁਝ ਕੋ ਮੈਂ ਯਾਦ ਕਰੂੰਗਾ ਤੁਝ ਕੋ ।

ਦਿਲ ਦਿਲਾਂ ਨੂੰ ਤੁਰਤ ਖਰੀਦ ਲੈਂਦਾ, ਦਿਲ ਦਿਲਾਂ ਦੇ ਕਰਨ ਵਪਾਰ ਮੀਆਂ
ਦਿਲ ਦਿਲਾਂ ਦੇ ਵਾਸਤੇ ਜਾਣ ਫੋਟੋ ਲੈਂਦੇ ਦਿਲਾਂ ਤੋਂ ਨਕਸ਼ ਉਤਾਰ ਮੀਆਂ
ਦਿਲ ਦਿਲਾਂ ਨਾਲ ਖੰਡ ਤੋਂ ਖੀਰ ਹੋਏ ਦਿਲ ਦਿਲਾਂ ਦੇ ਚੰਦ ਪ੍ਰਵਾਰ ਮੀਆਂ
ਦੇਯਾ ਸਿੰਘ ਨਿਭਾਂਵਦੇ ਦਿਲੋਂ ਲਾਕੇ, ਦਿਲ ਦਿਲਾਂਦੇ ਕੌਲ ਇਕਰਾਰ ਮੀਆਂ

46 ਛਿਆਲੀਵੇਂ ਸਾਲ ਦਾ ਹਵਾਲ

ਚਲੀ ਉਮਰ ਛਤਾਲੀਵੇਂ ਸਾਲ ਦੀਏ, ਸ਼ਰ੍ਹਾ ਆਖਦੀ ਕਰੀਂ ਧਿਆਨ ਮੀਆਂ
ਛੇਤੀ ਉਠ ਕੇ ਨੀਤ ਨਮਾਜ ਲੈ ਤੂੰ, ਮਿਲੀ ਸੁਬ੍ਹਾ ਦੇ ਵਕਤ ਅਜ਼ਾਨ ਮੀਆਂ
ਏਸ ਨਮਾਜ ਤੋਂ ਸਭ ਕੁਝ ਪਾਵਨਾ ਏਂ, ਹੁਕਮ ਆਗਿਆ ਵਿਚ ਕੁਰਾਨ ਮੀਆਂ
[1]ਫਇੰਨਲਾਹਾਛਾਕਰੁਨਅਲੀਮ ਦੇਖੀਂ, ਅੱਲਾ ਨੇਕੀਆਂਦਾ ਕਦਰਦਾਨ ਮੀਆਂ
[2]ਵ ਹੌਵੱਲਖਲਕੁਲ ਅਲੀਮ ਅਕਬਰ, ਜੀਹਨੇ ਸਾਜਿਆਮੁਲਕ ਜਹਾਨ ਮੀਆਂ
ਉਸ ਸਚੇ ਰਬ ਦਾ ਨਾਮ ਪੜ੍ਹ ਤੂੰ, ਕੰਮਾਂ ਸਾਡਿਆਂ ਨੂੰ ਰਿਹਾ ਜਹਾਨ ਮੀਆਂ
[3]ਕੁਨਛਾਇਨਕਦੀ ਰਬੇਮਿਸਾਲ ਕਾਦਰ, ਕੁਦਰਤਦੇਖਕੇਆਖ ਸੁਬਹਾਨ ਮੀਆਂ
ਬੰਦਾ ਹੋਇਕੇ ਬੰਦਗੀ ਛਡ ਬੈਠੋਂ, ਸ਼ੁਕਰ ਰਬ ਦਾ ਕਰਨ ਹੈਵਾਨ ਮੀਆਂ
ਸਭੋ ਰਬ ਦਾ ਭਜਨ ਪੁਕਾਰ ਕਰਦੇ, ਸੂਰਜ ਚੰਦ ਜਿਮੀਂ ਅਸਮਾਨ ਮੀਆਂ
ਜਿਕਰ ਰਬ ਦਾ ਜੰਗਲੀ ਮ੍ਰਿਗ ਕਰਦੇ, ਜੇਹੜੇ ਘਾਸ ਪਲਾਸ ਨੂੰ ਖਾਨ ਮੀਆਂ
ਦੇਖ ਬੰਦਗੀ ਰਬ ਦੇ ਕਰਨ ਪੰਛੀ [4]ਫਕਰ ਆਖਦੇ ਨਾਲ ਜਬਾਨ ਮੀਆਂ
ਜਿਕਰ ਓਸਦਾ ਮੇਹਰ ਤੇ ਮਾਹ ਕਰਦੇ, ਵਿਚ ਮੁਲਕਦੇ ਕਰਨ ਚਨਾਨ ਮੀਆਂ
ਜਿਕਰ ਓਸਦਾ ਸੁਬਹ ਤੇ ਸ਼ਾਮ ਕਰਦੀ, ਖੜੇ ਬ੍ਰਿਛ ਵੀ ਸਿਰ ਝੁਕਾਨ ਮੀਆਂ
ਹਰ ਸ਼ੈ ਓਸਦਾ ਜਿਕਰ ਜਕਾਰ ਕਰਦੀ, ਕੀਦਾ ਖੋਲ੍ਹਕੇ ਕਰਾਂ ਬਿਆਨ ਮੀਆਂ
ਕੀਤਾ ਖਲਕ ਦਾ ਦੇਖ ਸਰਦਾਰ ਤੈਨੂੰ, ਦਿਤਾ ਏਤਨਾ ਮਰਤਬਾ ਜਾਨ ਮੀਆਂ
ਤੂੰ ਕਿਉਂ ਰਬ ਨੂੰ ਦਿਲੋਂ ਵਿਸਾਰ ਦਿਤਾ, ਹੋਯਾ ਸਮਝਕੇ ਬਾਤ ਨਦਾਨ ਮੀਆਂ
ਦੇਯਾ ਸਿੰਘ ਤੂੰ ਜਿਕਰ ਜਕਾਰ ਕਰ ਲੈ, ਜਿਚਰ ਘਟ ਮੇਂ ਤੇਰੇ ਪਰਾਨ ਮੀਆਂ

47 ਸੰਤਾਲੀਵੇਂ ਸਾਲ ਦਾ ਹਵਾਲ

ਗਈ ਉਮਰ ਸੰਤਾਲੀਵੇਂ ਸਾਲ ਦੀ ਏ, ਸਾਰੇ ਚਾਂਹਵਦੇ ਐਸ਼ ਉਡਾਵਣੇ ਨੂੰ
ਕਰਦੇ ਕਰਮ ਹੈ ਦੋਜਕੀ ਜਾਣ ਵਾਲੇ, ਚਾਂਹਦੇ ਚਿਤ ਬਹਿਸ਼ਤ ਦੇ ਜਾਵਣੇ ਨੂੰ
ਭਗਤੀ ਭਲਾ ਭਗਵਾਨ ਦੀ ਕਰੇ ਕਿਹੜਾ, ਸਭੇ ਚਾਂਹਵਦੇ ਭਗਤ ਕਹਾਵਣੇ ਨੂੰ

1 ਚੰਗੇ ਕੰਮਾਂ ਤੋਂ ਪਰਮਾਤਮਾ ਖੁਸ਼ ਹੁੰਦਾ ਹੈ। 2 ਸਿਮਰਨ। 3 ਹਰ ਚੀਜ਼ ਦੀ ਹੋਂਦ ਕੁਦਰਤ ਪਰ ਹੈ।
4 ਇਕ ਚੰਗਾ ਮੁਸਲਮਾਨ ਫਕੀਰ ਸੀ।

ਐਪਰ ਸਾਧਨਾ ਸਾਧਨੀ ਬੜੀ ਔਖੀ,ਹਰ ਕੋਈ ਚਾਂਹਵਦਾ ਸੰਤਹੋ ਜਾਵਣੇ ਨੂੰ
ਪਾਪੀ ਚਿੱਤ ਮਜੂਰੀਓਂ ਦੌੜਦਾ ਏ, ਐਪਰ ਚਾਂਹਵਦਾ ਚੂਰੀਆਂ ਖਾਵਣੇ ਨੂੰ
ਬਣਨਾ ਚਾਂਹਵਦਾ ਏ ਸ਼ਹੀਦ ਵਰਗਾ ਦਿਲ ਨਾ ਕਰਦਾ ਖੱਲ ਲੁਹਾਵਣੇ ਨੂੰ
ਸੂਲੀ ਵਾਂਗ ਮਨਸੂਰ ਦੇ ਚੜ੍ਹੇ ਕੇਹੜਾ, ਐਨਲਹਕ ਹੈ ਬਹੁਤ ਫੁਰਮਾਵਣੇ ਨੂੰ
ਔਖਾ ਬ੍ਰਹਮ ਨਾਲ ਬ੍ਰਹਮ ਦਾ ਰੂਪ ਹੋਣਾ,ਬ੍ਰਹਮ ਅਸਮੀ ਕਹਿਣ ਕਹਾਵਣੇ ਨੂੰ
ਸਾਰੇਚਾਹੁਣ ਸ਼ਹੀਦਾਂਦੀ ਰੀਸਕਰਨੀ ਦਿਲਨਹੀਂ ਚਾਂਵਦਾਸੀਸ ਕਟਾਵਣੇ ਨੂੰ
ਮੋਯਾਂਬਾਝਨਾ ਸਵਰਗਦੇਦਰਸੋਹਵਣ,ਦਿਲਨਹੀਂਚਾਂਵਦਾਆਪਾਗਵਾਵਣੇ ਨੂੰ
ਔਖਾ ਇਲਮਤੋਂ ਅਮਲ ਅਮਾਲ ਕਰਨਾ,ਦਾਵਾ ਸੱਖਣਾਪੜ੍ਹਨ ਪੜ੍ਹਾਵਣੇ ਨੂੰ
ਪਰਗਟ ਤੁਰਤ ਦੋ ਵਿਚ ਜਹਾਨ ਹੋਵੇ, ਐਬੀ ਚਾਂਹਵਦਾ ਐਬ ਛੁਪਾਵਣੇ ਨੂੰ
ਪਿਛੇ ਖੌਫ ਸਰਕਾਰ ਦਾ ਮਾਰਦਾ ਏ,ਹਰ ਕੋਈ ਚਾਂਹਵਦਾ ਲੁਟ ਲੈ ਜਾਵਣੇ ਨੂੰ
ਬਿਨਾਂ ਸ਼ਿਸਤ ਗੁਲੇਲ ਨਹੀਂ ਵੱਜਦੀ ਏ,ਸਭੇ ਚਾਂਹਵਦਾ ਰਫਲ ਚਲਾਵਣੇ ਨੂੰ
ਸਾਰੇ ਚਾਂਹਵਦੇਨੇ ਹਰੀਚੰਦ ਬਣੀਏ,ਦਿਲ ਨਾਂ ਚਾਂਹਵਦਾ ਰਾਜ ਲੁਟਾਵਣੇ ਨੂੰ
ਓਧਰ ਚੰਦਰੀ ਕਬਰ ਉਡੀਕਦੀ ਏ, ਚਾਹਵੇ ਚਿਤ ਅਟਾਰੀਆਂ ਪਾਵਣੇ ਨੂੰ
ਮੁੜਦੀ ਨਹੀਂ ਤਕਦੀਰ ਦੀਕਲਮ ਵਾਹੀ,ਸਾਰੇ ਚਾਂਵਦੇਲਿਖੀ ਮਿਟਾਵਣੇ ਨੂੰ
ਦੇਵਾ ਸਿੰਘ ਨਾ ਮੌਤ ਦਾ ਮਿਲੇ ਦਾਰੂ, ਬੰਦਾ ਚਾਂਹਵਦਾ ਉਮਰ ਵਧਾਵਣੇ ਨੂੰ

48 ਅਠਤਾਲੀਵੇਂ ਸਾਲ ਦਾ ਹਵਾਲ

ਗੁਜਰਗਿਆਅਠਤਾਲੀਆਂਸਾਲਐਵੇਂ,ਤੈਂਨਹੀਂਸਿਮਰਿਆਨਾਂਕਰਤਾਰਦਾ ਸੀ
ਅਗੇ ਗਏ ਨੂੰ ਰੱਬ ਨੇ ਪੁਛਣਾ ਈ ਦੁਨੀਆਂ ਵਿਚ ਕੀ ਕਹਿਰ ਗੁਜਾਰਦਾ ਸੀ
ਰਯਤ ਅਸਾਂ ਦੀ ਵਿਚ ਫਤੂਰ ਪਾਇਆ,ਨਹੀਂ ਰਖਿਆ ਖੌਫ ਸਰਕਾਰਦਾ ਸੀ
ਖਾਧਾ ਲੁਟ ਗਰੀਬ ਤੇ ਆਜਜ਼ਾਂ ਨੂੰ, ਵਿਚ ਤੁਧ ਦੇ ਜ਼ੋਰ ਹੰਕਾਰ ਦਾ ਸੀ
ਕਿਥੋਂ ਲਿਆ ਸੀ ਜਿਸਮਨੇ ਜ਼ੋਰਇਤਨਾਂ,ਮਾੜਾ ਵੇਖਕੇ ਰੋਜ਼ ਲਲਕਾਰ ਦਾ ਸੀ
ਸਾਡੇ ਹੁਕਮਤੋਂ ਬਿਨਾਂ ਕੀ ਬਣਗਿਆਏ,ਦਿਲਦੇ ਨਾਲਸੰਕਲਪ ਉਸਾਰਦਾ ਸੀ
ਹਿਕਮਤ ਵੈਦਗੀ ਤੁਧ[2] ਅਨੈਤ ਕੀਤੀ ਕਰਦਾ ਨਹੀਂ ਇਲਾਜ ਬਿਮਾਰਦਾ ਸੀ
ਰੱਬ ਦੇ ਨਾਮ ਤੇ ਦਸ ਕੀ ਦਾਨ ਕੀਤਾ, ਸ਼ਾਹੂਕਾਰ ਤੂੰ ਲਖ ਹਜ਼ਾਰ ਦਾ ਸੀ
ਐਪਰ[3]ਅਮਲ ਅਮਾਲ ਤੋਂ ਰਿਹਾ ਖਾਲੀ, ਪੰਡਤ ਹੋਇਕੇ ਵੇਦ ਵਿਚਾਰਦਾ ਸੀ
ਕਥਾ ਸੁਣਦਿਆਂ ਗੱਲ ਵਿਸਾਰ ਛੱਡੀ, ਜੋ ਜੋ ਵੇਦ ਪੁਰਾਨ ਪੁਕਾਰਦਾ ਸੀ

1 ਧਮਕਾਣਾ। 2 ਬਖਸ਼ਸ਼ ਕੀਤੀ। ੩ਚੰਗੇ ਕੰਮ ਕਰਨ ਤੋਂ ਖਾਲੀ।

ਬੰਦੇ ਦਸ ਜਹਾਨ ਤੋਂ ਖਟਿਆ ਕੀ, ਦਿਤਾ ਤੁਧ ਨੂੰ ਹੁਕਮ ਵਪਾਰ ਦਾ ਸੀ
ਕੋਹੜੀ ਵਸਤ ਖਰੀਦ ਲਈ ਸ਼ਹਿਰ ਵਿਚੋਂ, ਕੀਤਾ ਰਜ ਕੇ ਸੈਰ ਬਜਾਰ ਦਾ ਸੀ
ਤੈਨੂੰ ਕਿਹਾ ਸੀ [1]ਹਕ ਹਲਾਲ ਖਾਵੀਂ, ਕੁਤਾ ਬਣ ਗਿਆ ਦੇਖ ਮੁਰਦਾਰ ਦਾ ਸੀ
ਭੁਲ ਗਿਆ ਹੈ ਸਾਜਣੇਹਾਰ ਤੈਨੂੰ, ਬਣਿਆ ਪੁਤਲਾ ਵਿਸ਼ੇ ਵਿਕਾਰ ਦਾ ਸੀ
ਲਖ ਲਾਨਤਾਂ ਭਾਂਡਿਆ ਲਖਵਾਰੀ,ਨਹੀਂ ਜਾਣਿਆ ਕਦਰ ਘੁਮਿਆਰ ਦਾ ਸੀ
ਜਿਹਨੇ ਕੈਮਰੇ ਬਿਨਾਂ ਤਸਵੀਰ ਲਾਹੀ, ਭੁਲ ਗਿਆ ਜੇ ਨਕਸ਼ ਮੇਮਾਰ ਦਾ ਸੀ
ਆਵੇ ਮੰਗਤਾ ਜਦੋਂ ਦਲੀਜ਼ ਉਤੇ, ਦਿੰਦਾ ਅੰਦਰੋਂ ਹੁਕਮ ਇਨਕਾਰ ਦਾ ਸੀ
ਹਰਾਮ ਖਾਣਿਆ ਕਬੋਲ ਨ ਬੋਲ ਪਾਪੀ,ਜਾਲਮਪਕੜ ਗ਼ਰੀਬ ਨੂੰਮਾਰਦਾ ਸੀ
ਲੋਹੇ ਵਾਂਗ ਤੂੰ ਸਖਤ [2]ਮਨੂਰ ਹੋਯਾ, ਘਰ ਨਾ ਦੇਖਿਆ ਮਰਦਲੁਹਾਰ ਦਾ ਸੀ
ਦੇਯਾ ਸਿੰਘ ਤੂੰ ਦੋਜਖਾਂ ਵਿਚ ਪੈਸੇਂ, ਪੂਰਾ ਰਿਹਾ ਨਾ ਕੌਲ ਇਕਰਾਰ ਦਾ ਸੀ

49 ਉਨੰਜਵੇਂ ਸਾਲ ਦਾ ਹਵਾਲ

ਗੁਜ਼ਰ ਗਿਆ ਉਨੰਜਵਾਂ ਸਾਲ ਐਵੇਂ,ਬ੍ਰਿਥਾ ਉਮਰ ਤੈਂ ਆਪਣੀ ਗਾਲ ਛਡੀ
ਕੀਤਾ ਨਹੀਂ ਜੇ ਭਜਨ ਪ੍ਰਮਾਤਮਾ ਦਾ ਸਾਰੀ ਉਮਰ ਤੈਂ ਐਵੇਂ ਹੀ ਟਾਲ ਛਡੀ
ਨਾ ਤੈਂ ਲਭਿਆ ਲਭਣਹਾਰ ਤਾਈਂ, ਉਮਰ ਵਾਂਗ ਦੁਪੈਹਰ ਦੇ ਢਾਲ ਛਡੀ
ਉਹ ਭੀ ਪੁਰਸ਼ਜਹਾਨ ਤੇ ਧੰਨਬਾਬਾ,ਜਿਨਾਂ ਇਲਮ ਚੋਂ ਰਮਜਨਿਕਾਲ ਛਡੀ
ਨਹੀਂ ਉਨਾਂ ਨੂੰ ਲੋੜ ਚਿਰਾਗ ਦੀਏ ਜਿਨ੍ਹਾਂ ਗਿਆਨਦੀ ਰੋਸ਼ਨੀ ਬਾਲ ਛਡੀ
ਵਸਤੂ ਜਿਨ੍ਹਾਂ ਦੇ ਪਾਸ ਹੈ ਗੁਪਤ ਰਖਦੇ ਕਰਨੀ ਦਿਲੋਂਪਾਖੰਡ ਦੀਚਾਲ ਛਡੀ
ਜਿਵੇਂ ਕਿਸੇ ਅਮੀਰ ਨੇ ਅਤਰਦਾਨੀ ਜਿੰਦਾ ਮਾਰ ਸੰਦੂਕ ਮੇਂ ਡਾਲ ਛਡੀ
ਜਿਕਰ ਕਿਸੇ ਨੇ ਕਿਸੇ ਦੀ ਵਸਤ ਪਕੜੀ, ਸਚੇਸਿਦਕਦੇ ਨਾਲ ਸੰਭਾਲ ਛਡੀ
ਕੋਲ ਜਿਨ੍ਹਾਂ ਦੇ ਦੌਲਤਾਂ ਸਜਣਾ ਓਇ, ਉਤੋਂ ਸ਼ਕਲ ਕੰਗਾਲ ਵਖਾਲ ਛਡੀ
ਸੋਈ ਉਪਰੋਂ ਚੁਪ ਖਾਮੋਸ਼ ਰਹਿੰਦੇ ਜਿਨ੍ਹਾਂ ਚਿਤ ਨੂੰ ਅਕਲ ਸਿਖਾਲ ਛਡੀ
ਵਫਾਦਾਰ ਜਹਾਨ ਦੇ ਵਿਚ ਸੋਈ, ਪ੍ਰੀਤ ਨਾਲ ਪ੍ਰਮਾਤਮਾ ਪਾਲ ਛਡੀ
ਜਿਨ੍ਹਾਂ ਜਿਤਿਆ ਆਪਣੇ ਆਪ ਤਾਈਂ, [3]ਸੁਰਤੀਕੰਨ ਤੋਂ ਪਕੜਬਿਠਾਲ ਛਡੀ
ਜਿਨ੍ਹਾਂ ਆਪਣੇ ਆਪ ਨੂੰ ਮਾਰਿਆ ਈ ਕਰਕੇ ਬਕਰੀ ਜਾਨ ਬਹਾਲ ਛਡੀ
ਮਾਤਮ ਹੋ ਗਿਆ ਜਿਨ੍ਹਾਂ ਪ੍ਰਵਾਨਿਆਂ ਦਾ ਸ਼ਮਾਂ ਆਪਣੇ ਵਾਸਤੇ ਜਾਲ ਛਡੀ
ਜੁਗਤੀ ਨਾਲ ਬਣਾਂਵਦੇ ਤੁਰਤ ਸੋਨਾ ਬੂਟੀ [4]ਕੀਮੀਆਂਗਰਾਂ ਨੇ ਭਾਲ ਛਡੀ

1 ਨੇਕ ਕਮਾਈ। 2 ਲਾਲ। 3 ਆਪਣੀ ਸੁਰਤ ਨੂੰ ਕਾਇਮ ਕੀਤਾ। 4 ਸੁਨਿਆਰੇ।

ਦੇਯਾ ਸਿੰਘ ਜੋ ਜਾਨੀਏ ਮਰਦਗਾਜ਼ੀ, ਕਰਕੇ ਸਿਦਕ ਦੀ ਬਾਤ ਕਮਾਲ ਛਡੀ

## 50 ਪਚਾਸਵੇਂ ਸਾਲ ਦਾ ਹਵਾਲ

ਚਲੀ ਉਮਰ ਪਚਾਸਵੇਂ ਸਾਲ ਦੀ ਏ, ਪੁਰਸ਼ ਦੇਖ ਲੈ ਧੌਲੜੇ ਆਂਵਦੇ ਨੇ
ਗੁਝੀ ਰਮਜ਼ ਨਾ ਅਜੇ ਮਲੂਮ ਹੋਈ, ਕੇਸ ਕਾਲੜੇ ਰੰਗ ਵਟਾਂਵਦੇ ਨੇ
ਪੜ੍ਹ ਇਲਮ ਤੋਂ ਗਡੀਆਂਲਦੀਆਂ ਈਂ, ਹੁਣਤਾਂਹਰਫ ਵੀ ਘਟ ਦਿਸਾਂਵਦੇ ਨੇ
ਜੇਕਰ ਪੜ੍ਹਨ ਥੀਂ ਬਾਤ ਮਾਲੂਮ ਹੋਈ ਲੋਕ ਪੜ੍ਹਦਿਆਂ ਉਮਰ ਲੰਘਾਂਵਦੇ ਨੇ
ਪੜ੍ਹ ਕੇ ਪੋਥੀਆਂ ਨਾਲ ਗਿਆਨ ਕਰਦੇ ਮਾੜਾ ਵੇਖ ਗਰੀਬ ਨੂੰ ਢਾਂਵਦੇ ਨੇ
ਪੜ੍ਹ ਪੜ੍ਹ ਵੇਦ ਪੁਰਾਨ ਕੁਰਾਨ ਸਾਰੇ ਸਾਰੇ ਮੁਲਕ ਨੂੰ ਜਿਤਨਾ ਚਾਂਵਦੇ ਨੇ
ਪੜ੍ਹ ਕੇ ਵੇਦ ਵੇਦਾਂਤ ਨਾ ਸ਼ਾਂਤ ਆਵੇ, ਦੂਈ ਕਦੇ ਨਾ ਦਿਲੋਂ ਗਵਾਂਵਦੇ ਨੇ
ਪੜ੍ਹਕੇ ਇਲਮ ਨ ਅਮਲ ਕਮਾਲ ਕਰਦੇ ਲੋਕ ਜੀਭ ਨੂੰ ਸਿਕਲਚੜ੍ਹਾਂਵਦੇ ਨੇ
ਪੜ੍ਹਕੇ ਲੋਕ ਮੁਕਾਂਵਦੇ [1]ਕੁਤਬਖਾਨੇ, ਨਾਹੀਂ ਯਾਰ ਨਾਲ ਅਖੀਆਂ ਲਾਂਵਦੇ ਨੇ
ਪੜ੍ਹ ਪੜ੍ਹ ਇਲਮ ਨਾ ਕਦੇਵੀਬਸਕਰਦੇ, ਆਸ਼ਕ ਅਲਫਤੇਬਾਤ ਮੁਕਾਂਵਦੇ ਨੇ
ਜਿਸਨੂੰ ਪੜ੍ਹਣ ਤੋਂ ਮਿਲੇਮਹਿਬੂਬਪਿਆਰਾ, ਉਸਇਲਮਨੂੰਨਹੀਂਥਿਆਂਵਦੇ ਨੇ
ਏਸ ਪੜ੍ਹਨ ਪੜ੍ਹਾਉਣ ਤੋਂ ਬਸ ਕਰ ਜਾ, ਗੁਝੀ ਰਮਜ਼ ਨੂੰ ਸੰਤ ਬਤਾਂਵਦੇ ਨੇ
ਬਾਤਨ ਬਾਤ ਬਤਾਂਵਦੇ ਐਨ ਮੁਰਸ਼ਦ, ਆਲਮ ਜ਼ਾਹਰਾ ਇਲਮ ਪੜ੍ਹਾਂਵਦੇ ਨੇ
ਨਹੀਂ ਇਲਮ ਇਸਲਾਮ ਤੇ ਵਾਕਫੀ ਹੈ, [2]ਹਾਫਜ਼ਹਿਫਜ਼ਕੁਰਾਨਸੁਣਾਂਵਦੇ ਨੇ
ਚੰਗੇ ਹੈਨ ਜੋ ਇਲਮ ਵਸੂਲ ਕਰਦੇ, ਵਸਦੇ ਉਹ ਜੋ ਅਮਲ ਕਮਾਂਵਦੇ ਨੇ
ਇਲਮ ਪੜ੍ਹ ਤੇ ਅਮਲ ਕਮਾ ਬੰਦੇ ਅਸੀਂ ਪੜ੍ਹਨ ਤੋਂ ਨਹੀਂ ਹਟਾਂਵਦੇ ਨੇ
ਪੜ੍ਹ ਇਲਮ ਤੇ ਹੋਵਣਾ ਸਖਤ ਪਥਰ ਕਦੇ ਭਿਜਣੇ ਵਿਚ ਨਾ ਆਂਵਦੇ ਨੇ
ਆਲਮ ਲੋਕਾਂ ਨੂੰ ਬਹੁਤ ਨਸੀਹਤਕਰਦੇਆਸ਼ਕਆਪਣਾਆਪਸਮਝਾਂਵਦੇ ਨੇ
ਆਲਮ ਇਲਮ ਥੀਂ ਕਈਮਕਾਨ ਪੌਂਦੇ ਆਸ਼ਕ ਅਗਲੇਬਣੇਵੀ ਢਾਂਵਦੇ ਨੇ
ਆਲਮ ਇਲਮ ਥੀਂ ਦੌਲਤਾਂਜਮਾਂ ਕਰਦੇ, ਆਸ਼ਕਰਬਦੇ ਨਾਉਂਲੁਟਾਂਵਦੇ ਨੇ
ਆਲਮ ਇਲਮ ਥੀਂ ਇਜ਼ਤਾਂਚਾਂਵਦੇਨੇ, ਆਸ਼ਕ ਕਲਬਚੋਂਫਖਰਮਿਟਾਂਵਦੇ ਨੇ
ਕਈ ਇਲਮ ਤੇ ਜ਼ੋਰਨਾਲ ਕਰਨ ਝਗੜਾ ਆਸ਼ਕ ਪਾਇਕੇਚੁਪ ਹੋ ਜਾਂਵਦੇ ਨੇ
ਆਸ਼ਕ ਸੋਚਦੇ ਇਸ਼ਕ ਦੇ ਮਹਿਨਿਆਂ ਨੂੰ, ਮੂਰਖ ਪਤਰੇ ਪਏ ਉਲਟਾਂਵਦੇ ਨੇ

1 ਕਿਤਾਬਾਂ ਦੀ ਦੁਕਾਨ ਜਾਂ ਲਾਇਬਰੇਰੀ। 2 ਕੁਰਾਨ ਨੂੰ ਜ਼ੁਬਾਨੀ ਯਾਦ ਕਰਨ ਵਾਲੇ।

ਆਸ਼ਕ ਇਸ਼ਕ ਨੂੰ ਸਾਥ ਲੈ ਜਾਣ ਯਾਰੋ, ਪੜ੍ਹ ਛਡ ਕਿਤਾਬਾਂ ਨੂੰ ਜਾਂਵਦੇ ਨੇ
ਆਲਮ ਬਕਰੀ ਭੇਡ ਕੁਰਬਾਨ ਕਰਦੇ, ਆਸ਼ਕ ਜਿਗਰ ਤੇ ਛੁਰੀ ਚਲਾਂਵਦੇ ਨੇ
ਆਲਮ ਹਰਫ ਬੁਲਾਂਵਦੇ ਸਹੀ ਕਰਕੇ, ਆਸ਼ਕ ਯਾਰ ਨੂੰ ਰੋਜ਼ ਬੁਲਾਂਵਦੇ ਨੇ
ਆਲਮ ਪੜ੍ਹਨ ਨਮਾਜ਼ ਨੂੰ ਪੰਜ ਵੇਲੇ, ਆਸ਼ਕ ਕਦੀ ਨਾ ਦਿਲੋਂ ਭੁਲਾਂਵਦੇ ਨੇ
ਰੋਜ਼ਾਥੋੜਿਆਂ ਦਿਨਾਂ ਦਾਲੋਕ ਰਖਦੇ, ਆਸ਼ਕਉਮਰਭਰ ਸਿਦਕ ਨਿਭਾਂਵਦੇ ਨੇ
ਵਿਚ ਯਾਰ ਮਹਿਬੂਬ ਦੀ ਇੰਤਜ਼ਾਰੀ, ਨਾਲ ਉਂਗਲਾਂ ਔਸੀਆਂ ਪਾਂਵਦੇ ਨੇ
ਆਸ਼ਕ ਇਕ ਮਹਿਬੂਬ ਦੇ ਇਸ਼ਕ ਪਿਛੇ, ਸਾਰੇ ਇਲਮ ਨੂੰ ਘੋਲ ਘੁਮਾਂਵਦੇ ਨੇ
ਦੂਰ ਆਸ਼ਕਾਂ ਦੀ ਮੰਜ਼ਲ ਦੇਯਾ ਸਿੰਘਾ, ਸਿਰ ਵਢ ਕੇ ਭੇਟ ਚੜ੍ਹਾਂਵਦੇ ਨੇ

### 51 ਇਕਵੰਜਵੇਂ ਸਾਲ ਦਾ ਹਵਾਲ

ਚਲੇ ਸਾਲ ਇਕਵੰਜਾ ਇਕ ਬਾਤ ਸਮਝੀਂ, ਵਿਚ ਵੇਦ ਵੇਦਾਂਤ ਵਖਿਆਨ ਹੋਵੇ
ਕਾਰਜਜਗਤ ਅਵਿਦਿਆ ਜਾਨ ਕਾਰਨ, ਮਿਥਿਆ ਕਹਾਂ ਜੇ ਸਭ ਜਹਾਨ ਹੋਵੇ
ਸ਼ੁਧ ਆਤਮਾ ਸੁਤੇ ਪ੍ਰਕਾਸ਼ ਨਿਹਚਲ, ਜਾਣੇ ਬਾਤ ਜੇ ਕਦੀ ਇਨਸਾਨ ਹੋਵੇ
ਹੁੰਦਾ ਆਪਣੇ ਆਪਦਾ ਜਾਪ ਨਾਹੀਂ, ਭਿੰਨ ਮੰਨ ਕੇ ਬ੍ਰਹਮ ਦਾ ਧਿਆਨ ਹੋਵੇ
[1]ਜੀਵ ਈਸ ਤੇ ਈਸ ਤੋਂ ਜੀਵ ਹੋਇਆ, ਮਾਰਾਂ ਤੀਰ ਜੇ ਅਗ੍ਹਾਂ ਨਿਸ਼ਾਨ ਹੋਵੇ
ਮੋਖ ਬੰਧ ਨਾ ਕਰਨ ਕਰਤੱਬ ਕੋਈ, ਸਮਝੇ ਬਾਤ ਜੇ ਸੁਘੜ ਸੁਜਾਨ ਹੋਵੇ
ਮੈਂ ਤੂੰ ਕਹਿਣਥੀਂ ਭੇਦ ਪ੍ਰਤੀਤ ਹੁੰਦਾ ਭਗਤੀ ਕਰਦਿਆਂ ਭਿੰਨ ਭਗਵਾਨ ਹੋਵੇ
ਨਾਂ ਤੇ ਗਯਾਨ ਅਗਯਾਨ ਤੇ ਗੁਰੂਚੇਲਾ, ਮੰਜ਼ਲ ਏਸਤੋਂ ਖਤਮ ਬਿਆਨ ਹੋਵੇ
ਤੂੰਹੀ ਤੂੰਹੀ ਸਮਝ ਲੈ ਦੇਯਾ ਸਿੰਘਾ[2]ਮਹਾਂਵਾਕ ਬਿਨ ਭਰਮ ਨਾ ਜਾਨ ਹੋਵੇ

### 52 ਬਵਿੰਜਵੇਂ ਸਾਲ ਦਾ ਹਵਾਲ

ਚੜ੍ਹਿਆ ਦੇਖ ਬਵੰਜਵਾਂ ਸਾਲ ਬੰਦੇ ਬਿਨਾਂ ਗਿਆਨ ਦੇ ਉਮਰ ਬਤੀਤ ਹੋਵੇ
ਪੁੰਨ ਪਾਪ ਤੇ ਕਰਮ ਅਭਿਆਸ ਕਰਦਾ, ਤੈਨੂੰ ਆਤਮਾ ਵਿਚ ਪ੍ਰਤੀਤ ਹੋਵੇ
ਤਾਂ ਤੂੰ ਆਤਮਾ [3]ਭਿੰਨ [4]ਕੁਟੱਸਤ ਮੰਨੇ ਜਾਣੀ ਵੇਦ ਵਿਦਾਂਤ ਦੀ ਰੀਤ ਹੋਵੇ
ਜਬ ਤਕ ਜੀਵ ਅਵਿਦਿਆ ਜਾਲ ਅੰਦਰ, ਅਗ੍ਹਾਂ ਸੋਚ ਪ੍ਰਲੋਕ ਭੈ ਭੀਤ ਹੋਵੇ
ਬ੍ਰਹਮ ਗਿਆਨ ਵਿਚਾਰਨੂੰ ਜਾਣਨਿਸਚੇ ਗਿਆਨ ਗ੍ਰਿਸਤ ਤੇ ਬੀਤ ਅਤੀਤ ਹੋਵੇ
ਜਬ ਤਕ ਨਹੀਂ ਜੇ ਬੁਧ ਬਿਬੇਕ ਹੁੰਦਾ, ਜੀਵ ਗਾਂਵਦਾ ਨਿਰੇ ਹੀ ਗੀਤ ਹੋਵੇ
ਵੈਰ ਦੁਸ਼ਮਣੀ ਮੂਰਖਾਂ ਬੰਦਿਆਂ ਨੂੰ, ਗਿਆਨਵਾਨ ਹੱਕ ਦਾ ਮੀਤ ਹੋਵੇ

1 ਜੀਵ ਤੋਂ ਜੀਵ ਹੁੰਦਾ ਹੈ 2 ਬ੍ਰਹਮ ਦਾ ਗਿਆਨ ਤੇ ਮਿਤਰ ਸ਼ਤਰੂ ਇਕ ਸਮਾਨ ਸਮਝਣਾ।
4 ਮਿਟੀ ਦਾ ਪੁਤਲਾ ਤੇ ਆਤਮਾ ਅਮਰ ਹੈ।

ਨਾਲ ਨੀਚ ਚੰਡਾਲ ਦੇ ਛੋਹਵਣੇ ਥੀਂ, ਸ਼ੁਧ ਆਤਮਾ ਨਹੀਂ ਪਲੀਤ ਹੋਵੇ
ਜਦੋਂ ਸਮਝਦਾ ਆਪਣੇ ਆਪ ਤਾਈਂ, ਖੁਸ਼ੀ ਆਪਣੇ ਆਪ ਦਾ ਚੀਤ ਹੋਵੇ
ਗਲ ਸਮਝ ਗਿਆਨ ਵਿਚਾਰਵਾਲੀ,ਉਲਟੀ ਗਿਆਨੀਆਂ ਦੀ ਇਹ ਰੀਤ ਹੋਵੇ
ਦੋਵੇਂ ਆਸ਼ਕਾਂ ਵਾਸਤੇ ਇਕ ਜਾਣੀ, ਗੁਰੂ ਧਾਮ ਤੇ ਭਾਵੇਂ ਮਸੀਤ ਹੋਵੇ
ਦੇਯਾ ਸਿੰਘ ਦਵੈਤ ਦੀ ਅੱਗ ਬੁਝਦੀ, ਗਲ ਸਮਝ ਕੇ ਕਾਲਜਾ ਸੀਤ ਹੋਵੇ

### 53 ਤਰਵਿੰਜਵੇਂ ਸਾਲ ਦਾ ਹਵਾਲ

ਚਲੀ ਉਮਰ ਤਰਵਿੰਜਵੇਂ ਸਾਲ ਦੀ ਏ,ਤੁਰ ਕੇ ਆ ਗਿਆ ਲੰਬੜਾ ਪੰਧ ਬੰਦੇ
ਨਹੀਂ ਰਜਿਆ ਵਿਸ਼ੇ ਵਿਕਾਰ ਵਲੋਂ, ਉਖੜ ਗਏ ਨੇ ਮੁਖ ਚੋਂ ਦੰਦ ਬੰਦੇ
ਅਜੇ ਵਕਤ ਹੈ ਸਿਮਰ ਪ੍ਰਮਾਤਮਾਂ ਨੂੰ ਸਾਰੀ ਉਮਰ ਤੈਂ ਪਿਟਿਆ ਧੰਦ ਬੰਦੇ
ਧੋ ਲੈ ਅਜੇ ਕਲਬੂਤ ਦੇ ਕਪੜੇ ਨੂੰ, ਸਾਰੀ ਉਮਰ ਤੈਂ ਮਿਧਿਆ ਗੰਦ ਬੰਦੇ
ਹੁਣ ਤੂੰ ਚਟ ਲੈ ਸਿਲਾ ਅਲੂਣੀਆਂ ਨੂੰ ਖਾਧੀ ਮਿੱਠੜੀ ਬਹੁਤ ਗੁਲਕੰਦ ਬੰਦੇ
ਦਿਲੋਂ ਲਾਇਕੇ ਅਜੇਵੀ ਪਕੜ ਤੋਬਾ,ਲੈ ਲਿਆ ਜੱਗ ਤੋਂ ਬਹੁਤ ਅਨੰਦ ਬੰਦੇ
ਛੱਡ ਦੇ ਸੁਵਾਦ ਨੂੰ ਏਸ ਸਵਾਦ ਬਦਲੇ,ਉਜਾੜ ਗਈ ਜੇ ਵੇਖ ਸਰਹੰਦ ਬੰਦੇ
ਪਾਪਣ ਜੀਭ ਨੂੰ ਆਖ ਸਵਾਦ ਛਡ ਦੇ, ਖਾਧੀ ਬਹੁਤ ਹੈ ਜਾਨ ਤੇ ਕੰਦ ਬੰਦੇ
ਅਜੇ [1]ਖਾਕੀਆ ਖਾਕਦਾਰ ਹੋ ਜਾ, ਬੜਾ ਹੋਇਆ ਕਦਰ ਬੁਲੰਦ ਬੰਦੇ
ਕਿਸੇ ਰੋਜ਼ ਨੂੰ ਜਗਤ ਸਰਾਂ ਵਿਚੋਂ, ਪੈਣਾ ਵਾਂਗ ਮੁਸਾਫਰਾਂ ਪੰਧ ਬੰਦੇ
ਚਰਖਾ ਏਸ ਕਲਬੂਤ ਦਾ ਭਜ ਜਾਣਾ, ਟੁਟ ਜਾਵਣੇ ਦਮਾਂ ਦੇ ਤੰਦ ਬੰਦੇ
ਕੋਈ ਛਡਿਆ ਮਰਦ ਜਵਾਨ ਨਾਹੀਂ, ਬੁਰਾ ਕਾਲ ਭਗਵਾਨ ਦਾ ਫੰਧ ਬੰਦੇ
ਕਹੀ ਪਕੜ ਕੇ ਮੌਤ ਨੇ ਢਾਵਣੀ ਏ, ਨਾਜ਼ਕ ਬਦਨ ਸਰੀਰ ਦੀ ਕੰਧ ਬੰਦੇ
ਵਸਦੇ ਨਹੀਂ ਸਰੀਰ ਦੇ ਵਿਚ ਰਹਿਣੇ, ਕਦੀ ਹੋਵਣਾ ਦਮਾਂ ਨੇ ਬੰਦ ਬੰਦੇ
ਕਿਸੇ ਰੋਜ਼ ਬਿਸਤਰਾ ਖਾਕ ਹੋਣਾ, ਨਹੀਂ ਆਵਣੇ ਪਲੰਘ ਪਸੰਦ ਬੰਦੇ
ਹੀਰੇ ਹਰਨ ਦੇ ਵਾਂਗਰਾਂ ਵਿਚ ਫਸਣਾ, ਰੱਬ ਸੁੱਟਣਾ [2]ਅਜਲ ਕਮੰਦ ਬੰਦੇ
ਦੇਯਾ ਸਿੰਘ ਨਾ ਚੌਧਵੀਂ ਰਾਤ ਰਹਿਣੀ, ਛਿਪ ਜਾਵਣਾ ਮੁਖੜਾ ਚੰਦ ਬੰਦੇ

### 54 ਚੁਰਿੰਜਵੇਂ ਸਾਲ ਦਾ ਹਵਾਲ

ਚਲੀ ਉਮਰ ਚੁਰੰਜਵੇਂ ਸਾਲ ਦੀ ਏ, ਚਲਦੀ ਜਿਸ ਤਰ੍ਹਾਂ ਤੇਜ਼ ਹਵਾ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਮੌਸਮ ਸੌਣ ਦੇ ਸਮਝ ਦਰਿਆ ਜੈਸੇ

---

1 ਮਿਟੀ ਦਾ ਪੁਤਲਾ । 2 ਮੌਤ ਦੀ ਫ਼ਾਹੀ ।

ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਭਜੇ ਜਾਂਵਦੇ [1]ਮੇਹਰ ਤੇ ਮਾਹ ਜ਼ੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਜਾਂਦਾ ਉਡਿਆ ਹੰਸ [2]ਹੁਮਾ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਬੇੜੀ ਤੋਰਦਾ ਮਰਦ ਮਲਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਜਾਂਦਾ ਨਦੀ ਦਾ ਤੇਜ ਪਰਵਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਉਡ ਜਾਂਵਦੀ ਖਾਕ ਸਵਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਜਾਂਦੇ ਹਾਜ਼ਰੀ ਵਕਤ ਗਵਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਰੇਲ ਛਡਦੀ ਚਾਹੜ ਕੇ ਤਾ ਜੈਸੇ
ਦੇਯਾ ਸਿੰਘ ਪਿਆਰਿਆ ਉਮਰ ਜਾਂਦੀ, [3]ਜਾਂਦੀ ਜਮਾਂ ਦੇ ਨਾਲ ਰਵਾਹ ਜੈਸੇ

55 ਪਚਵਿੰਜਵੇਂ ਸਾਲ ਦਾ ਹਵਾਲ

ਗਈ ਉਮਰ ਪਚਵਿੰਜਵੇਂ ਸਾਲ ਦੀ ਏ, ਪੁਰਸ਼ਾ ਕਦੀ ਨਾ ਪਰਤ ਖਿਆਲ ਡਿਠਾ
ਨਾ ਤੈਂ ਰਬ ਨੂੰ ਮਿਲਣ ਦੀ ਸਿਕ [4]ਰਖੀ, ਨਾ ਤੈਂ ਓਸ ਨੂੰ ਗਾਫਲਾ ਭਾਲ ਡਿਠਾ
ਤੈਨੂੰ ਕਿਸਤਰਾਂ ਜੌਹਰ ਮਲੂਮ ਹੋਵੇ, ਨਾ ਤੈਂ ਅਖੀਏ ਇਸ਼ਕ ਦਾ ਹਾਲ ਡਿਠਾ
ਮੇਰੇ ਦਿਲ ਨੂੰ ਦਿਲਬਰਾ ਪੁਛ ਵੇਖੀਂ, ਹੋਂਦਾ ਇਸ਼ਕ ਦਾ ਬੜਾ ਮਹਾਲ ਡਿਠਾ
ਸੋਈ ਇਸ਼ਕ ਦੀ ਸਾਰ ਨੂੰ ਜਾਣਦੇ ਨੇ, ਜਿਨ੍ਹਾਂ ਆਸ਼ਕਾਂ ਵਸਲ[5]ਵਸਾਲ ਡਿਠਾ
ਮੁਸਲਮਾਨ ਸਭ ਦੀਨ ਦਾ ਕਰਨ ਦਾਹਵਾ ਆਸ਼ਕ ਹਕ ਦਾ ਮਰਦ ਕਮਾਲ ਡਿਠਾ
ਸਾਰੇ [6]ਦੰਦ ਅਵੈਸ਼ ਕੁਰਬਾਨ ਕੀਤੇ, ਪ੍ਰੀਤਮ ਭਾਲਦਾ ਨਬੀ ਦੇ ਨਾਲ ਡਿਠਾ
ਜੰਗ ਅਹਿਦ ਵਿਚ ਤੋੜਿਆ ਦੰਦ ਜਿਸਨੇ, ਹੁੰਦਾ ਖਾਸਿਆਂ ਵਿਚ ਹਵਾਲ ਡਿਠਾ
ਤੂੰ ਕੀ ਬਕਰੀ ਭੇਟ ਕੁਰਬਾਨ ਕੀਤੀ, ਇਸਮਾਈਲ ਕੁਰਬਾਨੀ ਦਾ ਹਾਲ ਡਿਠਾ
ਮਤੀ ਦਾਸ ਨੂੰ ਚੀਰਿਆ ਨਾਲ ਆਰੇ ਸਿਖੀ ਸਿਦਕ ਦਾ ਜਾਹਰਾ ਕਮਾਲ ਡਿਠਾ
ਮੂਸਾ ਅਲੈ ਇਸਲਾਮ ਨੂੰ ਪੁਛ ਯਾਰਾ, ਜੀਹਨੇ ਅਖੀਏਂ ਨੂਰ ਜ਼ਮਾਲ ਡਿਠਾ
ਦੇਵੀ ਸੀਤਾ ਨੂੰ ਰਖਿਆ [7]ਚਿਖਾ ਵਿਚੋਂ ਵਿੰਗਾ ਜਿਸਦਾ ਇਕ ਨ ਵਾਲ ਡਿਠਾ
ਈਸਾ ਨਬੀ ਸਲੀਮ ਤੇ ਜਾਨ ਦਿਤੀ, ਮੁਰਦਾ ਹੋਇ ਕੇ ਜਿੰਦਿਆਂ ਨਾਲ ਡਿਠਾ
ਏਹ ਇਸ਼ਕ ਹਕੀਮ ਦੀ ਦੂਰ ਮੰਜਲ, ਯੂਸਫ ਨਾਲ ਵੀ ਵਾਕਿਆ ਹਾਲ ਡਿਠਾ
ਦੇਯਾ ਸਿੰਘ ਸ਼ਰਮਿੰਦਗੀ ਪਾਵਸੇਂਗਾ ਜਿਦਨ ਰਬ ਨੇ [8]ਅਮਲ ਅਮਾਲ ਡਿਠਾ

56 ਛਪਿੰਜਵੇਂ ਸਾਲ ਦਾ ਹਵਾਲ

ਚਲੀ ਉਮਰ ਛਪਿਜਵੇਂ ਸਾਲ ਦੀ ਏ, ਛੇਤੀ ਤੋੜ ਹੰਕਾਰ ਅਗਿਆਨ ਦੋਵੇਂ

---

1 ਸੂਰਜ ਤੇ ਚੰਦਰਮਾ। 2 ਤੇਜ ਰਫਤਾਰ ਵਾਲਾ ਹੰਸ। 3 ਰੂਹ ਗਈ ਸਵਾਸ ਖਤਮ। 4 ਪ੍ਰਮਾਤਮਾ ਦੇ ਮਿਲਾਪ ਦੀ ਖਿਚ ਨਹੀਂ ਪਈ। 5 ਮਿਲਾਪ ਅਨੰਦ। 6 ਦੰਦ ਭਨਵਾਏ ਉਫ ਨਹੀਂ ਕੀਤੀ। 7 ਬਲਦੀ

ਬਾਹਲੀ ਸਮਝ ਨੇ ਮਾਰ ਫਨਾਹ ਕੀਤਾ, ਪਟੇ ਗਏ ਸ਼ਦਾਦ ਸ਼ੈਤਾਨ ਦੋਵੇਂ
ਹੋਜਾ ਮਸਤ ਤੇ ਲੇਲੈ ਅਨੰਦ ਬੀਬਾ, ਛਡਦੇ ਕਸਮ ਨਾਲ ਨਫੇ ਨੁਕਸਾਨ ਦੋਵੇਂ
ਵਡੀ ਸਮਝ ਹੈ ਰਬ ਨੂੰ ਮੰਨ ਲੈਣਾ ਵਿਚੋਂ ਕਢਣੇ ਖੁਦੀ ਗੁਮਾਨ ਦੋਵੇਂ
ਜੀਹਦੀ ਵਸਤ ਹੈ ਉਸਨੂੰ ਸੌਂਪ ਛਡੇ ਬਾਕੀ ਰਹਿਣ ਨਾ ਪੁੰਨ ਤੇ ਪਾਪ ਦੋਵੇਂ
ਮੈਂ ਤਾਂ ਮੈਂ ਕਹਿਣਾ ਤੂੰ ਪਿਆ ਤੂੰ ਕਹਿਨੈ, ਸੋਚੀ ਗਲਤਾਂ ਗਲਤ ਬਿਆਨ ਦੋਵੇਂ
ਸਾਨੂੰ ਏਕਤਾ ਪਈ ਦਿਸ ਆਂਵਦੀ ਏ ਜਿਧਰ ਅਖੀਆਂ ਕਰਨਬਿਆਨ ਦੋਵੇਂ
ਦਾਵਾ ਦੀਨ ਤੇ ਮਜ਼ਬ ਦਾ ਬੰਨ੍ਹ ਬੈਠੋਂ, ਝਗੜਾਕਰਨਹਿੰਦੂਮੁਸਲਮਾਨ ਦੋਵੇਂ
ਐਵੇਂ ਫਰਕ ਹੈ ਲਫਜ ਇਲਫਾਜ ਅੰਦਰ ਇਕੋ ਬਾਤ ਹੈ ਰਾਮ ਰਹਿਮਾਨ ਦੋਵੇਂ
ਜਾਤ ਪਾਤ ਨੂੰ ਮਨ ਪਰਹੇਜ਼ ਕਰਦੇ, ਖਾਕੀ ਖਾਕ ਦੇ ਬਣੇ ਇਨਸਾਨ ਦੋਵੇਂ
ਇਕੋ ਮਾਉਂ ਤੇ ਬਾਪ ਦੇ ਜਣੇ ਪੁਤਰ, ਲੈਣ ਧੁਰੋਂ ਜੋ ਦਰਗਾਹੋਂ ਪਾਣ ਦੋਵੇਂ
ਰਬ ਛਡ ਕੇ ਪੂਜਦੇ ਗੈਰ ਤਾਈਂ, ਧਕੇ ਵਿਚ ਜਹਾਨ ਦੇ ਖਾਣ ਦੋਵੇਂ
ਅਮਲ ਮੰਦਿਆਂ ਕੀਤਿਆਂ ਰਦ ਹੁੰਦੇ, ਅਮਲਾਂ ਚੰਗਿਆਂ ਨਾਲ ਪ੍ਰਵਾਨ ਦੋਵੇਂ
ਨਫੇ ਕਿਸਮਤੀ ਨਾਲ ਨਸੀਬ ਹੁੰਦੇ ਇਕੋ ਸ਼ਹਿਰ ਵਿਚ ਕਰਨ ਦੁਕਾਨ ਦੋਵੇਂ
ਅੰਦਰ ਹੈਨ ਪਲੀਤੀਆਂ ਜਮ੍ਹਾਂ ਭਾਈ ਕਰਦੇ ਉਪਰੋਂ ਗੁਸਲ ਇਸ਼ਨਾਨ ਦੋਵੇਂ
ਅਮਲ ਕੀਤਿਆਂ ਮੁਕਤ [1]ਨਜਾਤਮਿਲਦੀ, ਬਿਨਾਂਅਮਲਤੋਂਹੈਨ[2]ਹੈਵਾਨ ਦੋਵੇਂ
ਦੇਯਾ ਸਿੰਘ ਮੈਂ ਛਡੀ ਹੈ ਪਖਵਾਦੀ, ਸਮਝੇ ਆਪਣੇ ਨੈਣ ਪਰਾਨ ਦੋਵੇਂ

## 57 ਸਤਵਿੰਜਵੇਂ ਸਾਲ ਦਾ ਹਵਾਲ

ਗਈ ਉਮਰ ਸਤਵਿੰਜਵੇਂ ਸਾਲ ਦੀਏ ਸਮਝੀ ਗਲ ਨਾ ਅਸਲ ਸਵਾਦ ਜਿਥੇ
ਨਾ ਤੂੰ ਪਹੁੰਚਿਆਂ ਓਸ ਮਕਾਨ ਬੰਦੇ ਲਗਦੀ ਜੋਗ ਦੀ ਸੁੰਨ ਸਮਾਧ ਜਿਥੇ
ਨਾ ਤੈਂ ਦਸਮ ਦੁਆਰ ਦੀ ਸੈਰ ਕੀਤੀ, ਅਨਹਦਧੁਨੀ ਦੇ ਵਜਦੇ ਨਾਦ ਜਿਥੇ
ਉਲਟੇ ਦਮਾਂ ਦਾ ਨਹੀਂ ਅਭਿਆਸ ਕੀਤਾ, ਸੋਹੰ ਸ਼ਬਦਾ ਅੰਤ ਦੇ ਆਦ ਜਿਥੇ
ਮੰਜ਼ਲ ਏਕਤਾ ਵਿਚ ਨਾ ਕਦਮ ਧਰਿਆ, ਨਾਸ ਹੋਂਵਦਾ [3]ਬਾਦ ਬਿਆਦ ਜਿਥੇ
ਨਾ ਤੂੰ ਬ੍ਰਹਮ ਦੇ ਨਾਲ ਮਿਲ਼ਬ੍ਰਹਮਹੋਇਓਂ, ਮਿਟਜਾਂਵਦੀਸਗਲਉਪਾਧ ਜਿਥੇ
ਨਾ ਤੈਂ ਆਪਣੇ ਆਪ ਨੂੰ ਮਾਰਿਆ ਈਂ ਮਿਟਦੀਆਣਕੇ ਆਦ ਬਿਆਦ ਜਿਥੇ
ਤੇਨੂੰ ਕਿਤੋਂ ਨਾ ਬ੍ਰਹਮ ਵਿਚਾਰ ਹੋਈ, ਹੁੰਦਾ ਜਾਇਕੇ ਕਾਲਜਾ [4] ਸ਼ਾਦ ਜਿਥੇ

1 ਨਿਮਾਜ ਵੇਲੇ ਪੰਜ ਇਸ਼ਨਾਨਾ ਤੇ ਇਸ਼ਨਾਨ। 2 ਪਸ਼ੂ। 3 ਦਵੈਸ਼। 4 ਕਲੇਜੇ ਠੰਢ।

ਨਾ ਤੂੰ ਇਸ਼ਕ ਦੇ ਵਿਚ[1] ਮੁਦਗੰਮ ਹੋਇਓਂ, ਰਹਿੰਦੇਦੀਨ ਤੇਦੁਨੀਆਂ ਯਾਦ ਜਿਥੇ
ਤਾਰਕ ਹਿਰਸ ਨਾ ਹੋਇਕੇ ਗਸ਼ਤ ਕੀਤੀ, ਹੁੰਦਾ ਜਾਇਕੇ ਪੁਰਸ਼ ਅਜ਼ਾਦ ਜਿਥੇ
ਹੋਇਆ ਮਸਤ ਪੁਰਮਸਤ[2] ਹਕ ਪ੍ਰਸਤ ਨਾ ਤੂੰ ਰੋਜ਼ਾ ਵਰਤਤੇ ਖਤਮ ਸਰਾਧ ਜਿਥੇ
ਨਾ ਤੂੰਗਰਮ [3] ਇਕਦਰ ਜਾਇਕੇ ਸਦਾ ਕੀਤੀ, ਪੂਰੀ ਹੋਂਵਦੀ ਕੁਲ ਮੁਰਾਦ ਜਿਥੇ
ਨਾਤੂੰ ਗਰਮ ਬਜ਼ਾਰ ਦੀ ਸੈਰ ਕੀਤੀ ਵਸਦਾ ਇਸ਼ਕ ਦਾ ਸ਼ੈਹਰ ਬਗਦਾਦ ਜਿਥੇ
ਨਹੀਂ ਓਸ ਦੁਕਾਨ ਦੀ ਖਬਰ ਤੈਨੂੰ, ਪੱਥਰ ਚਿੱਤ ਨੂੰ ਚੜ੍ਹੇ ਖਰਾਦ ਜਿਥੇ
ਮੰਜ਼ਲ ਸਖਤ ਔਖੀ ਤੂੰ ਨਹੀਂ ਡਿੱਠੀ, ਦੇਂਦਾ ਇਸ਼ਕ ਨੂੰ ਇਸ਼ਕ ਇਮਦਾਦ ਜਿਥੇ
ਨਹੀਂ ਓਸ ਅਕਲੀਮ ਦੀ ਸੈਰ ਕੀਤੀ ਰੋਸ਼ਨ ਇਸ਼ਕ ਦਾ ਮੁਲਕ ਅਬਾਦ ਜਿਥੇ
ਨਾ ਤੈਂ ਦੀਨ ਤੇ ਮਜ਼੍ਹਬ ਦੀ ਮੇਰ ਛੱਡੀ, ਮਿਟਦੇ ਝਗੜਿਆਂ ਸਣੇ ਫਸਾਦ ਜਿਥੇ
ਬੰਦੇ ਓਸ ਮਕਾਨ ਨਾ ਪਹੁੰਚਿਆ ਤੂੰ, ਪਹੁੰਚਾ ਜਾਇਕੇ [4] ਧਰੂ ਪ੍ਰਹਿਲਾਦ ਜਿਥੇ
ਦੋਇਆ ਸਿੰਘ ਨਾ ਹਦੋਂ ਬੇਹਦ ਟਪੀ, ਮਿਲਦਾ ਜਾਇਕੇ ਅਗਮ ਅਗਾਧ ਜਿਥੇ

### 58 ਅਠਵਿੰਜਵੇਂ ਸਾਲ ਦਾ ਹਵਾਲ

ਗੁਜ਼ਰ ਗਏ ਅਠਵਿੰਜਾ ਸਾਲ ਐਵੇਂ, ਨਾ ਤੈਂ ਸੋਚ ਕੇ ਬਾਤ ਅਖੀਰ ਵੇਖੀ
ਏਥੇ ਖੁਸ਼ੀ ਜਹਾਨ ਦੇ ਫੱਕਰਾਂ ਨੂੰ, ਦੁਨੀਆਂ ਗਮਾਂ ਦੇ ਵਿਚ ਦਿਲਗੀਰ ਵੇਖੀ
ਆਸ਼ਕ ਰਬ ਦੇ ਬਰੀ ਮੁਕਦਮੇ ਚੋਂ, ਦੁਨੀਆਂ ਭੋਗਦੀ ਪਈ ਤਕਸੀਰ ਵੇਖੀ
ਆਸ਼ਕ ਭੂਰੀਆਂ ਪਾ ਕੇ ਖੁਸ਼ ਰਹਿੰਦੇ ਦੁਨੀਆਂ ਰੋਂਵਦੀ ਪੈਹਨ ਹਕੀਰ ਵੇਖੀ
ਮਾਇਆ ਜਿਨ੍ਹਾਂਤਿਆਗਦਈਦਿਲੋਂਲਾਕੇ ਘਤੀਆਵੰਦੀ ਮਗਰਵਹੀਰ ਵੇਖੀ
ਛਡ ਵਸਤੀਆਂ ਭਾਵੇਂ ਉਜਾੜ ਮਲੀ, ਅਗੇ ਫਕਰਾਂ ਖੰਡ ਤੇ ਖੀਰ ਵੇਖੀ
ਦੁਨੀਆਂ ਚੰਦਰੀ ਸਖਤ ਮਜਾਜ ਬੀਬਾ, ਵਿਚ ਆਸ਼ਕਾਂ ਖਲਕ ਤੇ ਧੀਰ ਵੇਖੀ
ਦੁਨੀਆਂ ਸਮਝ ਤੂੰ ਜਾਨ [5] ਨਬੀਨਿਆਂਦੀ ਇਕਆਸ਼ਕਾਂ [6] ਨਜ਼ਰ ਅਕਸੀਰ ਵੇਖੀ
ਦੁਨੀਆਂ ਜਾਣ ਮਰਦੰਗ ਦੇ ਵਾਂਗ ਪੋਲੀ, ਥੋੜ੍ਹੀ ਆਸ਼ਕਾਂ ਵਿਚ ਤਸੀਰ ਵੇਖੀ
ਦੁਨੀਆਂ ਕੁਦਰਤੀ ਰਬ ਨੂੰ ਵੇਖਦੀਏ, ਏਹਨਾਂ ਆਸ਼ਕਾਂ ਸ਼ਕਲ ਤਸਵੀਰ ਵੇਖੀ
ਗੁਝੀ ਆਸ਼ਕਾਂ ਰਮਜ਼ ਮਲੂਮ ਕੀਤੀ, ਪੜ੍ਹਕੇ ਇਸ਼ਕ ਦੀਜਿਨ੍ਹਾਂ ਤਫਸੀਰ ਵੇਖੀ
ਮਹਿਲ ਮਾੜੀਆਂ ਫਕਰਾਂ ਕੋਲ ਨਾਹੀਂ, ਨਹੀਂ ਫਕਰਾਂ ਕੋਲ ਜਗੀਰ ਵੇਖੀ
ਦੋਇਆ ਸਿੰਘ ਫਕੀਰ ਜੋ ਮੌਜ ਮਾਨਣ, ਐਸੀ ਖੁਸ਼ੀ ਨਾ ਕਿਸੇ ਅਮੀਰ ਵੇਖੀ

1 ਮਸਤ ਅਲਮਸਤ। 2 ਆਪਣੇ ਹੱਕ ਦੀ ਪਛਾਣ। 3 ਰੱਬੀ ਦਰਵਾਜ਼ਾ। 4ਅਟਲ ਪਦਵੀ।5 ਅੰਨ੍ਹਿਆਂ ਦੀ।
6 ਮੇਹਰ ਦੀ ਨਿਗ੍ਹਾ

59 ਉਨਾਠੀਵੇਂ ਸਾਲ ਦਾ ਹਵਾਲ

ਚਲੀ ਉਮਰ ਉਨਾਠਵੇਂ ਸਾਲ ਦੀ ਏ, ਬੰਦੇ ਵੇਖ ਲੈ ਦੁਖ ਸੰਸਾਰ ਦਾ ਈ
ਜ਼ੋਰੂ[1] ਜ਼ਰ ਜ਼ਮੀਨ ਤੇ ਤਮ੍ਹਾਂ ਬਦਲੇ, ਸਦਾ ਹੋਂਵਦਾ ਜੰਗ ਤਲਵਾਰ ਦਾ ਈ
ਅਖਾਂ ਖੋਹਲ ਕੇ ਵੇਖ ਲੈ ਜਗਤ ਸਾਰਾ, ਭਰਿਆ ਕਾਮ ਕਰੋਧ ਹੰਕਾਰ ਦਾ ਈ
ਲਾਠੀ ਡਾਂਗਾਂ ਤੇ ਹਥ ਸ਼ਮਸ਼ੀਰ ਪਕੜੀ, ਪਿਆ ਇਕ ਨੂੰ ਦੂਸਰਾ ਮਾਰਦਾ ਈ
ਏਥੇ ਨਹੀ ਆਰਾਮ ਦੀਨੀਂ ਦਪਿਆਰੇ, ਦੁਨੀਆਂ ਜਾਣ ਵਛਾਵਣਾ [2]ਸਾਰਦਾ ਈ
ਰੋਂਦਾ ਪਿਟਦਾ ਪਿਆ ਵਿਰਲਾਪ ਕਰਦਾ ਜਗਤ ਲਦਿਆ ਦੁਖ ਤੇ ਭਾਰਦਾ ਈ
ਕੋਈ ਕਿਸੇ ਦਾ ਭਲਾ ਨਹੀਂ ਚਾਂਹਵਦਾ ਏ, ਇਕ ਦੂਸਰਾ ਖ਼ੂਨ ਗੁਜ਼ਾਰਦਾ ਈ
ਤਪਦਾ ਜਗਤ ਕ੍ਰੋਧ ਦੇ ਨਾਲ ਜਾਣੀ, ਅਹਿਰਣ ਜਿਸ ਤਰਾਂ ਮਰਦ ਲੁਹਾਰ ਦਾ ਈ
ਕੋਈ ਗਮਾਂ ਦੇ ਵਿਚ ਗਮਨਾਕ ਬੈਠਾ, ਘਾਟਾ ਪੈ ਗਿਆ ਜਿਵੇਂ ਵਪਾਰ ਦਾ ਈ
ਚੋਟਾਂ ਖਾਂਵਦਾ ਜਗ ਜਹਾਨ ਸਾਰਾ, ਭਾਂਡਾ ਖੜਕਦਾ ਜਿਵੇਂ ਠਠਿਆਰ ਦਾ ਈ
ਜ਼ੋਰਦਾਰ ਉਜਾੜਦਾ ਮਾੜਿਆਂ ਨੂੰ, ਚੌੜਾ ਹੋਇਕੇ ਪੈਰ ਪਸਾਰਦਾ ਈ
ਕੋਈ ਢਾਂਹਵਦਾ ਵੇਖ ਲੈ ਕਹੀ ਫੜਕੇ, ਕੋਈ ਜ਼ੋਰ ਦੇ ਨਾਲ ਉਸਾਰਦਾ ਈ
ਸਭ ਕੋਈ ਗੋਟ ਦੀ ਚੋਟ ਉਲਾਰਦਾ ਏ, ਪਾਸੇ ਲਗਿਆ ਜਿਤ ਤੇ ਹਾਰਦਾ ਈ
ਕੋਈ ਨਾਲ ਹੰਕਾਰ ਦੇ ਬੋਲਦਾ ਏ, ਹਥੀਂ ਪਕੜ ਕੇ ਡਾਂਗ ਲਲਕਾਰਦਾ ਈ
ਕੋਈ ਡਿਗਿਆ ਹਸਪਤਾਲ ਅੰਦਰ, ਲਗਾ ਜਿਸਮ ਤੇ ਜ਼ਖਮ ਕਟਾਰਦਾ ਈ
ਕੋਈ ਧਾੜਵੀ ਮਾਰਦਾ ਧਾੜਿਆਂ ਨੂੰ, ਖਾਂਦਾ ਲੁਟ ਕੇ ਮਾਲ ਬਜ਼ਾਰ ਦਾ ਈ
ਕੋਈ ਰੋਂਵਦਾ ਖਤਾ ਕਸੂਰ ਕਰ ਕੇ, ਕੀਤਾ ਜੇਲ੍ਹ ਮੇਂ ਕੈਦ ਸਰਕਾਰ ਦਾ ਈ
ਡੁਬਾ ਜਾਂਵਦਾ ਵਿਸ਼ੇ ਵਿਕਾਰ ਅੰਦਰ, ਜਗਤ ਪੁਤਲਾ ਵਿਸ਼ੇ ਵਿਕਾਰ ਦਾ ਈ
ਕੋਈ ਰੋਂਵਦਾ ਜਿਗਰ ਫਿਰਾਕ ਅੰਦਰ, ਦਿਲਬਰ ਹੋ ਗਿਆ ਜੁਦਾ ਦਿਲਦਾਰ ਦਾ ਈ
ਕੋਈ ਕਿਸੇ ਨੂੰ ਜਾਦੂਆਂ ਨਾਲ ਫੜਦਾ, ਜਿਵੇਂ ਹੇੜੀਆਂ ਸ਼ੌਕ ਸ਼ਿਕਾਰ ਦਾ ਈ
ਕੋਈ ਰੋਂਵਦਾ ਬੈਠ ਕੇ ਮਰ ਗਿਆਂ ਨੂੰ, ਨੈਣੀ ਬਰਸਦਾ ਨੀਰ ਪਯਾਰ ਦਾ ਈ
ਕੋਈ ਵਿਚ ਗ੍ਰਿਹਸਤ ਦੇ ਕੈਦ ਹੋਇਆ ਧੰਦਾ ਛੋੜਦਾ ਨਹੀਂ ਘਰਬਾਰ ਦਾ ਈ
ਕੋਈ ਮਛਲੀ ਵਾਂਗਰਾਂ ਤੜਫਦਾ ਏ ਮੰਜਾ ਚੀਖਦਾ ਸਖਤ ਬੀਮਾਰ ਦਾ ਈ
ਦੁਨੀਆਂ ਪਈ ਨਿਖੱਤੜੀ ਜੰਗ ਕਰਦੀ ਯੁਧ ਹੋਂਵਦਾ ਕਾਬਲ ਕੰਧਾਰ ਦਾ ਈ
ਦਿਲਾ ਮੇਰਿਆ ਦੁਖਾਂ ਦੀ ਖਾਣ ਦੁਨੀਆਂ, ਲਗੇ ਪਤਾ ਨਾ ਪਾਰ ਉਰਾਰ ਦਾ ਈ

1 ਇਸਤਰੀ। ਧਨ ਮਕਾਨ। 2 ਲੋਹੇ ਦਾ ਬਿਸਤਰਾ।

ਝੂਠ ਛਡ ਕੇ ਸੱਚ ਨੂੰ ਪਕੜ ਪਾਕੀ, ਕਰ ਲੈ ਦੇਖਣਾ ਮੁਖੜਾ [1]ਯਾਰ ਦਾ ਈ
ਜਿੰਦੇ ਬੁਲਬੁਲੇ ਛਡਣਾ ਬਾਗ ਦੁਨੀਆਂ, ਕਰਲੈ ਉਡਕੇ ਸੈਰ ਗੁਲਜ਼ਾਰ ਦਾ ਈ
ਖਿਜ਼ਾ ਮੌਤ ਨੇ ਆ ਫਨਾਹ ਕਰਨਾ, ਤੇਰਾ ਮੁਖੜਾ ਫੁਲ ਕਚਨਾਰ ਦਾ ਈ
ਦੁਨੀਆਂ ਛਡਕੇ ਦੁਨੀਆਂਵਿਚ ਰਹਿੰਦੇਜਿਨ੍ਹਾਂਪੜ੍ਹਲਿਆ ਹਰਫ ਵਿਚਾਰਦਾ ਈ
ਛੇਤੀ ਉਠਕੇ ਗਾਫਲਾ ਫਿਕਰ ਕਰਲੈ ਕਾਲ ਹੁਕਮ ਦਿੰਦਾ ਮਾਰੋ ਮਾਰ ਦਾ ਈ
ਦੇਯਾ ਸਿੰਘ ਨਾ ਮੌਤਨੂੰ ਦੂਰ ਜਾਣੀ ਵਹਿਦਾ ਪੁਜਿਆ ਆਣ ਇਕਰਾਰ ਦਾ ਈ

### 60 ਸਠਵੇਂ ਸਾਲ ਦਾ ਹਵਾਲ

ਚੜ੍ਹਿਆ ਸਠਵਾਂ ਸਾਲਕਰਖਿਆਲ ਵੇਖੀਂ, ਸਿਖੀ ਗੁਰੂ ਗੁਰਦੇਵਦੀ ਪਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, ਜੇਹੜਾ ਵਾਂਗਸਾਹਿਬਜ਼ਾਦਿਆਂ ਮਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, [2]ਜੀਵਨ ਸਿੰਘ ਦੇ ਵਾਂਗ ਨਾ ਡਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, ਦੇਵੇ ਸੀਸ ਨਾ ਸੀਅ ਉਚਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, ਪੰਜਾਂ ਪਿਆਰਿਆਂ ਵਾਂਗਰਾਂ ਕਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, ਧਰਮ ਹੇਤ ਜੋ ਦੁਖੜੇ ਜਰੇ ਸਿਖਾ
ਸਿਖੀ ਵਿਚ ਤਾਂ ਉਤਰੇ ਉਹ ਪੂਰਾ, ਜਿਹੜਾ ਵਾਂਗ [3]ਮਸਕੀਨੀਏ ਹਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ, ਦੇਵੇ ਸੀਸ ਜੇ ਸਿਖ ਤੋਂ ਸਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ, ਜਿਹੜਾ ਜਗਤ ਭਵ ਸਾਗਰੋਂ ਤਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ, ਅਗੇ ਗੁਰੂ ਕੇ ਸੀਸ ਨੂੰ ਧਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ, ਭਾਣਾ ਗੁਰੂ ਗੁਰਦੇਵ ਦਾ ਜਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ, ਜਾਵੇ ਅਗਾਂਹ ਨਾ ਪਿਛਾਂਹ ਨੂੰ ਟਰੇ ਸਿਖਾ
ਸਿਖੀ ਵਿਚ ਤਾਂ ਉਤਰੇ ਓਹ ਪੂਰਾ ਜਿਹੜਾ ਆਪਣੇ ਦੀਨ ਤੋਂ ਲਰੇ ਸਿਖਾ
ਸਿਖੀ ਸਿਦਕ ਨਿਭਾਉਣ ਦੀ ਦੂਰ ਮੰਜ਼ਲ, ਗੱਲਾਂ ਮਾਰੇਂ ਤੂੰ ਬੈਠਕੇ ਘਰੇ ਸਿਖਾ
ਦੇਯਾਸਿੰਘ ਨਹੀਂ ਸਿਖਿਆ ਸਿਖੀ ਤੈਂਨੇ ਪਾਈ ਕੱਛਨੂੰ ਗੁਜਰ ਗਏ ਵਰ੍ਹੇ ਸਿਖਾ

### 61 ਅਕਾਠਵੇਂ ਸਾਲ ਦਾ ਹਵਾਲ

ਗਈ ਉਮਰ ਅਕਾਠਵੇਂ ਸਾਲ ਦੀ ਏ ਅਜੇ ਗਾਫਲਾ ਸ਼ਰਮ ਨਹੀਂ ਆਉਂਦੀ ਏ
ਏਧਰ ਮਹਿਲ ਇਮਾਰਤਾਂ ਸ਼ੁਰੂ ਹੋਈਆਂ, ਓਧਰ ਚੰਦਰੀ ਕਬਰ ਬੁਲਾਉਂਦੀ ਏ
ਏਧਰ ਕੀਮਤੀ ਅਜਬ ਲਿਬਾਸ ਬਣਦੇ, ਮੌਤ ਚਿੱਟੜਾ ਖਫਨ ਸਵਾਉਂਦੀ ਏ

---

1 ਸੱਚੇ ਯਾਰ ਦਾ ਰੱਬੀ ਦੀਦਾਰ। 2 ਇਸ ਸਿਖ ਨੇ ਦਿਲੀਓਂ ਨੌਵੇਂ ਗੁਰੂ ਦਾਸੀਸ ਅਨੰਦਪੁਰ ਸਾਹਿਬ ਆਂਦਾ ਸੀ। 3 ਮਸਕੀਨੀਆ ਪਰ ਉਪਕਾਰੀ ਪਹਿਲਵਾਨ ਆਪੇ ਢਹਿ ਗਿਆ ਸੀ।

ਮੀਆਂ ਬਾਗ ਲਗਾਂਵਦਾ ਸੈਰ ਖਾਤਰ ਹੋਣੀ ਖਤਮ ਦਰੂਦ ਪੜ੍ਹਾਉਂਦੀ ਏ
ਸ਼ਾਹ ਸਾਂਭ ਕੇ ਰਖਿਆ ਵਹੀ ਖਾਤਾ, ਲੇਖਾ ਉਮਰ ਦਾ ਮੌਤ ਚੁਕਾਉਂਦੀ ਏ
ਧੌਲੇ[1] ਵਾਲ ਨਿਸ਼ਾਨੀਆਂ ਜ਼ਾਹਰ ਹੋਈਆਂ, ਹੋਣੀ ਲਿਖਕੇ ਚਿੱਠੀਆਂ ਪਾਉਂਦੀ ਏ
ਹਾਜ਼ਰ ਹੋਵਣਾ ਜਿਵੇਂ ਤਰੀਕ ਉਤੇ, ਸੰਮਨ ਖਬਰ ਅਗੇਤਰੀਆਂ ਆਉਂਦੀ ਏ
ਜਿਥੇ ਆਣ ਸਰਕਾਰ ਮੁਕਾਮ ਕਰਨਾ, ਪਹਿਲੇ ਮਾਲ ਗੁਦਾਮ ਪੁਚਾਉਂਦੀ ਏ
ਬਣ ਗਈ ਮੌਤਜਹਾਨ ਦੇਵਿਚ ਸਾਕੀ ਬੈਠ[2]ਅਜਲਦਾ ਜਾਮ ਪਿਲਾਉਂਦੀ ਏ
ਪਹਿਲੇਜਿਸਮ ਨੂੰ ਮਰਜ਼ ਮਜਬੂਰ ਕਰਦੀ, ਹੋਣੀ ਪ੍ਰਿਥਮੇਂ ਖਬਰ ਪੁਚਾਉਂਦੀ ਏ
ਲੰਮਾ ਪਾਇਕੇ ਹਿਕ ਤੇ ਬੈਠਦੀ ਏ, ਹੋਣੀ ਵਾਂਗ ਬਲਵਾਨ ਦੇ ਢਾਉਂਦੀ ਏ
ਮਿਰਗ ਸਬਜ਼ ਅੰਗੂਰੀਆਂ ਚਰਦਿਆਂ ਨੂੰ, ਗੋਲੀ ਹੇੜੀਆਂ ਵਾਂਗ ਚਲਾਉਂਦੀ ਏ
ਦੇਕੇ ਹੁਕਮ ਦਾ ਟਿਕਟ ਮੁਸਾਫਰਾਂ ਨੂੰ, ਹੋਣੀ ਅਜ਼ਲ ਦੀ ਰੇਲ ਚੜ੍ਹਾਉਂਦੀ ਏ
ਗੂੜ੍ਹੀਨੀਂਦ ਵਿਚ ਗਾਫਲਾ ਸੁਤਿਆਂ ਨੂੰ, ਸਿਰ ਤੇ ਮੂੰਗਲੀ ਮਾਰ ਜਗਾਉਂਦੀ ਏ
ਹੁੰਦੀ ਆਣਕੇ ਤੁਰਤ ਜ਼ਬਾਨ ਗੂੰਗੀ ਪਾਪਣ ਜਦੋਂ ਦਲੀਜ ਤੇ ਆਉਂਦੀ ਏ
ਹੋਣੀ ਖੜੀ ਦਰਜਾ ਦੇ [3]ਤੀਰ ਉਤੇ, ਭਰ ਭਰ ਖਲਕ ਦੇ ਪੂਰ ਲੰਘਾਉਂਦੀ ਏ
ਮਾਲੀ ਸ਼ੌਕ ਨਾਲ ਪਾਲਦਾ ਬੂਟਿਆਂ ਨੂੰ, ਹੋਣੀ ਪੁਟ ਕੇ ਜੜ੍ਹੋਂ ਵਖਾਉਂਦੀ ਏ
ਬੰਦਾ ਪੈਰ ਪਸਾਰ ਕੇ ਪੈਣ ਲਗਾ, ਹੋਣੀ ਬਿਸਤਰਾ ਝਾੜ ਉਠਾਉਂਦੀ ਏ
ਹੋਣੀ ਹੱਸਦੀ ਸੋਹਣੀਆਂ ਸੂਰਤਾਂ ਨੂੰ ਬੜੇ [4]ਹਿਜਰ ਦੇ ਨਾਲ ਰੁਲਾਉਂਦੀ ਏ
ਵਿਚ ਜਗਤ ਸਰਾਂ ਦੇ ਸੁਤਿਆਂ ਨੂੰ, ਹੋਣੀ ਜੁਤੀਆਂ ਮਾਰ ਜਗਾਉਂਦੀ ਏ
ਦੋਯਾ ਸਿੰਘ ਇਹਹੋਂਵਦੀ ਸਭ ਨਾਲੇ, ਹੋਵਨਹਾਰ ਕਿਉਂ ਨਾਮ ਰਖਾਉਂਦੀ ਏ

### 62 ਬਾਠਵੇਂ ਸਾਲ ਦਾ ਹਵਾਲ

ਬਾਠ ਸਾਲ ਗੁਜ਼ਰੇ ਬਿਨਾਂ ਬੰਦਗੀ ਤੋਂ, ਰਿਹਾ ਬੰਦਿਆ ਪੇਟ ਸਤਾਂਵਦਾ ਈ
ਪੇਟ ਚੰਦਰਾ ਸਿਦਕ ਨਾ ਰਹਿਣ ਦੇਂਦਾ, ਠੱਗੀ ਦਗਾ ਫਰੇਬ ਕਮਾਂਵਦਾ ਈ
ਪੇਟ ਚੰਦਰਾ ਕਢ ਕੇ ਦੇਸ ਵਿਚੋਂ, ਜਾ ਕੇ ਦੇਸ ਪਰਦੇਸ ਰੁਲਾਂਵਦਾ ਈ
ਪੇਟ ਚੰਦਰਾ ਦੇਖ ਲੈ [5]ਮੇਹਤਰਾਂ ਨੂੰ, ਮੈਲਾ ਸੀਸ ਤੇ ਰੋਜ ਚੁਕਾਂਵਦਾ ਈ
ਪੇਟ ਚੰਦਰਾ ਗਲੀ ਦੇ ਮੰਗਤਿਆਂ ਨੂੰ, ਠੂਠਾ ਹਥ ਤੇ ਵਿਚ ਫੜਾਂਵਵਾ ਈ
ਪੇਟ ਚੰਦਰਾ[6]ਮਟਕ ਨਾ ਰਹਿਣ ਦੇਂਦਾ, ਗਲੀ ਗਲੀ ਦੀ ਖੈਰ ਮੰਗਾਂਵਦਾ ਈ

1 ਚਿਟੇ ਕੇਸ ਮੌਤ ਦਾ ਸੁਨੇਹਾ। 2 ਮੌਤ ਦਾ ਪਿਆਲਾ। 3 ਦਰਿਆ ਤੇ ਕੰਢੇ ਪਰ। 4 ਵਿਛੋੜੇ ਨਾਲ-ਦੁਖ ਨਾਲ। 5 ਹਰੀਜਨ। 6 ਮਾਣ।

ਏਸ ਪੇਟ ਨੇ ਪੁਟਿਆ ਮੁਲਕ ਸਾਰਾ, ਇਕ ਘੜੀ ਅਰਾਮ ਨਾ ਪਾਂਵਦਾ ਈ
ਪੇਟ ਚੰਦਰਾ ਉਡਦਿਆਂ ਪੰਛੀਆਂ ਨੂੰ ਲਿਆਕੇ ਜਾਲ ਦੇ ਵਿਚ ਫਸਾਂਵਦਾ ਈ
ਏਸ ਪੇਟ ਦਾ ਮਾਰਿਆ ਫਿਰੇ ਭੌਂਦਾ, ਬੰਦਾ ਰਾਮ ਦਾ ਨਾਮ ਭੁਲਾਂਵਦਾ ਈ
ਪੇਟ ਚੰਦਰਾ ਮਾਸ ਦੇ ਖਾਣ ਹਾਰਾ, ਗਲ ਜੀਵ ਦੇ ਛੁਰੀ ਚਲਾਂਵਦਾ ਈ
ਏਸ ਪੇਟ ਦਾ ਮਾਰਿਆ ਪਾਪ ਕਰਦਾ, ਪੇਟ ਦੋਜ਼ਕਾਂ ਵਿਚ ਪੁਚਾਂਵਦਾ ਈ
ਰੌਲਾ ਪੇਟ ਅਨਾਜ ਦਾ ਨਾਸ ਕਰਦਾ, ਸਬਰ ਏਸਨੂੰ ਕਿਤੇ ਨਾ ਆਂਵਦਾ ਈ
ਪੇਟ ਚੰਗਿਆਂ ਭੋਗ ਪਦਾਰਥਾਂ ਨੂੰ, ਪਾਪੀ ਚੰਦਰਾ ਚਿਤ ਭਟਕਾਂਵਦਾ ਈ
ਅਖੀਂ ਵੇਖ ਲੈ ਜਗਤ ਜਹਾਨ ਸਾਰਾ ਪੇਟ ਕਾਰਨੇ ਤਾਲ ਬਜਾਂਵਦਾ ਈ
[1]ਪੰਜੇ ਇੰਦਰੇ ਜਿਨ੍ਹਾਂ ਨੇ ਵਸ ਕੀਤੇ, ਰਿਹਾ ਤਿਨ੍ਹਾਂ ਨੂੰ ਪੇਟ ਸਤਾਂਵਦਾ ਈ
ਪੇਟ ਚੰਦਰਾ ਸੰਤ ਤਿਆਗੀਆਂ ਨੂੰ ਫੇਰ ਜਗਤ ਕੇ ਬੀਚ ਲਿਆਂਵਦਾ ਈ
ਮਾਯਾ ਜਿਨ੍ਹਾਂ ਤਿਆਗੀਆਂ ਤਿਆਗ ਦਿਤੀ, ਪੇਟ ਤਿਨ੍ਹਾਂ ਤੋਂ ਸਵਾਲ ਕਰਾਂਵਦਾ ਈ
ਸਾਧੂ ਤਿਆਗਦੇ ਵਿਸ਼ੇ ਵਿਕਾਰ ਮਾਯਾ, ਐਪਰ ਅੰਨ ਨ ਛਡਿਆ ਜਾਂਵਦਾ ਈ
ਅੰਨ ਮੰਗੀਏ ਆਖਦੇ ਲੋਭ ਲੋਭੀ, ਅੰਨ ਛਡੀਏ ਪ੍ਰਾਣ ਉਡ ਜਾਂਵਦਾ ਈ
ਪੂਰਨ ਬ੍ਰਹਮ ਦੇ ਨਾਲ ਜੇ ਹੋਏ ਪੂਰਨ, ਭੁਖ ਤਰੇਹ ਨਾ ਉਹਨਾਂ ਸਤਾਂਵਦਾ ਈ
ਦੈਯਾ ਸਿੰਘ ਨਾ ਦੇਖਦਾ ਜਗਤ ਨੂੰ ਮੈਂ, ਜੇਕਰ ਰਬ ਨਾ ਪੇਟ ਲਗਾਂਵਦਾ ਈ

63 ਤਰੇਹਠਵੇਂ ਸਾਲ ਦਾ ਹਵਾਲ

ਚਲਿਆ ਗੁਜ਼ਰ ਤਰੇਠਵਾਂ ਸਾਲ ਤੇਰਾ, [2]ਕੀਤਾ ਤਮ੍ਹਾਂ ਨੇ ਬਹੁਤ ਖਵਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ ਬਿਨਾਂ ਬੇੜੀਓਂ ਲੰਘਣਾਂ ਪਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ ਮਾਤ ਲੋਕ ਦੇ ਵਿਚ ਅਵਤਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਲਭ ਛਡਣਾ ਅੰਦਰੋਂ ਯਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਰਨਾ ਰਬ ਦਾ ਠੀਕ ਦੀਦਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਉਡ ਜਾਣ ਨੂੰ ਸਦਾ ਤਿਆਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਰਨੇ ਕਾਸ ਨੂੰ ਵਣਜ ਵਪਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਾਹਨੂੰ ਛਡਣੇ ਮਹਿਲ ਉਸਾਰ ਸੀ ਤੂੰ
ਵਿਚ ਤਮ੍ਹਾਂ ਦੇ ਗਾਫਲਾ ਪਿਆ ਸੁਤਾ ਨਹੀਂ ਹੋਸ਼ ਦੇ ਵਿਚ [3]ਬੇਦਾਰ ਸੀ ਤੂੰ
ਤੇਰੇ ਵਿਚ ਨਸੀਬ ਨਾ ਤੰਦਰੁਸਤੀ, ਵਿਚ ਤਮ੍ਹਾਂ ਦੇ ਸਖਤ ਬੀਮਾਰ ਸੀ ਤੂੰ

1 ਅਖ ਨਕ ਕੰਨ ਜ਼ਬਾਨ ਤੇ ਤੁਚਾ। 2 ਲੋਭ ਲਾਲਚ। 3 ਖਬਰਦਾਰ, ਹੁਸ਼ਿਆਰ।

ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਾਹਨੂੰ ਪਾਵਣੇ ਐਡੇ ਪਿਆਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ,ਨਹੀਂ ਪੌਣੇ ਹਟ ਬੀਚ ਬਾਜ਼ਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਹੀਂ ਝਗੜਨਾ ਵਿਚ ਸਰਕਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ! ਖਾਣਾ ਖਾਂਦਿਆਂ [1]ਪੌਣ ਅਹਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ ਬਿਨਾਂ ਪਰਾਂ ਤੋਂ ਕਸਮ ਉਡਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਹੋਣਾ ਪੌਣ ਤੇ ਠੀਕ ਅਸਵਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਸਰਬ ਜੂਨ ਦੇ ਵਿਚ ਸਰਦਾਰ ਸੀ
ਦਾਣੇ ਕਣਕ ਦੇ ਆਦਮਾ ਭੁਲ ਗਿਓਂ, ਸਾਰੀ ਖਲਕ ਦਾ ਦੇਖ [2]ਮੇਮਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕੀਹਨੇ ਕਢਣਾ ਸੁਰਗ ਚੋਂ ਬਾਹਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਦੀਨ ਦੁਨੀ ਦੀ ਸਮਝ ਦੀਵਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਸਾਰੇ ਫੂਕਣੇ ਕਾਰ ਵਿਹਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਲਭ ਛਡਣਾ ਭੇਤ ਇਸਰਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਹੀਂ ਵੇਖਣੇ ਵਿਸ਼ੇ ਵਿਕਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਜਿਤ ਛਡ ਕੇ ਮੰਨਣੀ ਹਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਹੀਂ ਰਖਣਾ ਖੁਦੀ ਹੰਕਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਬਨਣਾ ਕਾਸਨੂੰ ਚੋਰ ਚਕਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਯਾਦ ਰਖਣੇ ਕੌਲ ਇਕਰਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਰੂਪ ਰਾਮ ਦਾ ਅਪਰ ਅਪਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਸਾਰੀ ਖਲਕ ਵਿਚੋਂ [3]ਬਰਕਰਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਾਹੀਂ ਕਿਸੇ ਦਾ ਤਾਬਿਆਦਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕੀਹਦੇ ਹੁਕਮ ਅੰਦਰ ਗ੍ਰਿਫਤਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕੀਹਦੀ ਕਟਣੀ ਫੇਰ ਵਗਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਬੜੀ ਦੇਖਣੀ ਇਸ਼ਕ ਬਹਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਦੁਨੀਆਂ ਬਾਗ ਦਾ ਫਲ ਕਚਨਾਰ ਸੀ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਹੀਂ ਭਾਲਣਾ ਪਲੰਘ ਨਿਵਾਰ ਸੀ

1 ਸੰਤ ਆਤਮਾ । 2 ਬਨਾਣ ਵਾਲਾ । 3 ਨਾ ਖਤਮ ਹੋਣ ਵਾਲਾ ।

ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਨਾਮ ਸਿਮਰ ਕੇ ਨਾਮ ਅਧਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਬਣ ਜਾਵਣਾ ਸਰਬ ਦੀ [1]ਛਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਹੋਣਾ ਖੁਆਰ ਨਾ ਵਿਚ ਸੰਸਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਰਾਜਣ ਰਾਮ ਦਾ ਰਾਜ ਕੁਮਾਰ ਸੀ ਤੂੰ
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਓਅੰਕਾਰ ਸਾਕਾਰ ਮੁਰਾਰ ਸੀ ਤੂੰ
ਦਿਤਾ ਤਮ੍ਹਾਂ ਨੇ ਯਾਰ ਬਣਾ ਕੌਡੀ, ਬੜਾ ਕੀਮਤੀ ਲਾਲ ਜਵਾਹਰ ਸੀ ਤੂੰ
ਤੈਂ ਵਿਚ ਤਮ੍ਹਾਂ ਨਾ ਹੋਂਵਦੀ ਦੲਯਾ ਸਿੰਘਾ, ਤਾਂ ਤੂੰ ਮਰਦ ਅਗੰਮੜਾ ਯਾਰ ਸੀ ਤੂੰ

### 64 ਚੌਹਠਵੇਂ ਸਾਲ ਦਾ ਹਵਾਲ

ਉਮਰ ਗੁਜ਼ਰ ਗਈ ਚੌਹਠਵੇਂ ਸਾਲ ਦੀਏ ਚਿਤ ਪਿਆ ਨਾ ਸਿੱਧੜੇ ਰਾਹ ਬੰਦੇ
ਪਹਿਲੇ ਬਾਲ ਜਵਾਨ ਤੋਂ ਬਿਰਧ ਹੋਇਆ ਗਏ [2]ਕਾਲੜੇ ਰੰਗ ਵਟਾ ਬੰਦੇ
ਅਜੇ ਹਈ ਵੇਲਾ ਗਾਫਲਾ ਜਾਗ ਸੁਤਾ, ਗਿਆ ਇਤਨਾ ਵਕਤ ਵਿਹਾ ਬੰਦੇ
ਸਿਮਰਨ ਸ੍ਰੀ ਭਗਵਾਨ ਦੇ ਵਿਚ ਲਾ ਦੇ, ਜਿੰਨੇ ਵਿਚ ਕਲਬੂਤ ਦੇ ਸਾਹ ਬੰਦੇ
ਭਵਜਲ ਲੰਘਣਾ ਪਵੇਗਾ ਠੀਕ ਤੈਨੂੰ, ਗੁਰੂ ਲੱਭ ਲੈ ਅਸਲ ਮਲਾਹ ਬੰਦੇ
ਜੇ ਸਿਰ ਦਿਤਿਆਂ ਮਿਲੇ ਦਿਲਦਾਰ ਤੈਨੂੰ, ਦੇ ਦੇ ਮੁਲ ਕੀ ਪੁਛਣਾ ਭਾਅ ਬੰਦੇ
ਸ਼ਾਹ ਰਗੋਂ ਨਜ਼ਦੀਕ [3]ਤਹਿਕੀਕ ਜਾਣੀ, [4]ਮਕੇ ਜਾਣ ਦੀ ਦਿਲੋਂ ਮੁਕਾ ਬੰਦੇ
ਨਾ ਤੂੰ ਕਿਸੇ ਦਾ ਨਾ ਕੋਈ ਜਾਣ ਤੇਰਾ, ਕੀਹਨੂੰ ਸਮਝਣਾ ਭੈਣ ਭਰਾ ਬੰਦੇ
ਜੇਕਰ ਲੰਘਣਾ ਭਵਜਲੋਂ ਪਾਰ ਛੇਤੀ, ਬੇੜੇ ਧਰਮ ਦੇ ਕਦਮ ਟਿਕਾ ਬੰਦੇ
ਦੇਵਣਹਾਰ ਕਰਤਾਰ ਦੀ ਕਦਰ ਪਾਵੀਂ, ਬੈਠਾ ਰੋਜ਼ ਨਿਆਮਤਾਂ ਖਾਹ ਬੰਦੇ
ਇਹਨੇ ਪੀਰ ਫਕੀਰ ਬਰਬਾਦ ਕੀਤੇ, ਨਾ ਕਰ ਨਫਸ ਦਾ ਕਦੀ ਵਸਾਹ ਬੰਦੇ
ਕਰ ਲੈ ਸਫਲ ਤੂੰ ਆਪਣੀ ਜ਼ਿੰਦਗੀ ਨੂੰ, ਮਰਨਾ ਸਚ ਤੇ ਜੀਵਣਾ ਲਾਹ ਬੰਦੇ
ਨਹੀਂ ਬਦਾਂ ਤੋਂ ਨੇਕੀਆਂ ਹੁੰਦੀਆਂ ਨੇ, ਜਿਨ੍ਹਾਂ ਦੋਜ਼ਕੀ ਪਾਵਣੀ ਭਾਹ ਬੰਦੇ
ਸਚ ਰੱਬ ਨੂੰ ਸਤਿ ਨਾ ਮੰਨਿਆ ਈ, ਕਿਥੋਂ ਉਠ ਪਈ ਮਰਜ ਸ਼ੁਦਾ ਬੰਦੇ
ਕੀ ਕੁਝ ਖਟਿਆ ਦਸ ਬਦਨਾਮੀਆਂ ਚੋਂ, ਮੈਨੂੰ ਪਲਿਓਂ ਖੋਹਲ ਵਿਖਾ ਬੰਦੇ
ਛੱਡ ਵੇਖਣਾ ਔਰਤਾਂ ਦੂਜੀਆਂ ਨੂੰ, ਸਚੇ ਰੱਬ ਨਾਲ ਅੱਖੀਆਂ ਲਾ ਬੰਦੇ
ਚਰਨ ਪੂਜ ਲੈ ਸੰਤ ਮਹਾਤਮਾਂ ਦੇ, ਭੋਜਨ ਭਾਵਨੀ ਨਾਲ ਛਕਾ ਬੰਦੇ
ਨੇਕੀ ਜਗਤ ਜ਼ਮੀਨ ਵਿਚ ਬੀਜ ਲਈਏ, ਹਰੀ ਹੋਂਵਦੀ ਵਿਚ ਦਰਗਾਹ ਬੰਦੇ

---

1 ਸਭ ਦੀ ਧੂੜ ਖਾਕ। 2 ਕਾਲਿਓਂ ਚਿਟੇ ਵਾਲ ਹੋ ਗਏ। 3 ਨਿਸਚੇ ਨਾਲ। 4 ਤੀਰਥ ਤੇ ਭਟਕਣਾ।

ਕੋਈ ਢੂੰਡ ਜਹਾਨ ਤੋਂ ਸੰਤ ਸਾਧੂ, ਜਾਵੇ ਮੁਕਤ ਦੀ ਜੁਗਤ ਬਤਾ ਬੰਦੇ
ਪਾਉਣੀ[1] ਚੋਗ ਪਰਿੰਦਿਆਂ ਸ਼ੁਰੂ ਕਰ ਦੇ, ਕਦੀ ਆਵਸੀ ਹੰਸ ਹੁਮਾ ਬੰਦੇ
ਮੈਨੂੰ ਕਸਮ ਸ਼ਾਹ ਰਗੋਂ ਨਜ਼ਦੀਕ ਰਹਿੰਦਾ, ਖੁਦੀ ਕੀਤਿਆਂ ਦੂਰ ਖੁਦਾ ਬੰਦੇ
ਸਦਾ ਨਹੀਂ ਕਲਬੂਤ ਦੇ ਵਿਚ ਰਹਿਣੀ, ਕਦੀ ਹੋਵਣੀ ਕੂਚ ਹਵਾ ਬੰਦੇ
ਅਖੀਂ ਵੇਖ ਲੈ ਉਚਿਆਂ ਮੰਦਰਾਂ ਨੂੰ ਲਗ ਰਹੀ ਦਰਿਆ ਦੀ ਢਾਹ ਬੰਦੇ
ਘਰਘਰ ਸ਼ੋਰ ਮਚਦਾ ਰੋਣੇ ਪਿਟਣੇ ਦਾ, ਪਾਈ ਮੌਤ ਨੇ ਜਗਤ ਵਿਚਕਾਹ ਬੰਦੇ
ਆਖਰ ਵਿਚ ਜ਼ਮੀਨ ਦੇ ਖਪ ਜਾਣਾ, ਉਗ ਪੈਣਗੇ ਸਬਜ਼ੀਆਂ ਘਾਹ ਬੰਦੇ
ਕੂਲਾ ਚੀਕਣਾ ਨਰਮ ਸਰੀਰ ਤੇਰਾ, ਕਦੀ ਹੋਵਣਾ ਖਾਕ ਸੁਆਹ ਬੰਦੇ
ਤਰਫ ਰਬ ਦੀ ਚਲੀਏ ਦੇਯਾ ਸਿੰਘਾ ਜਾਂਦਾ ਕੁਤਬ ਨੂੰ ਕੁਤਬ ਨੁਮਾ ਬੰਦੇ

65 ਪੈਂਠਵੇਂ ਸਾਲ ਦਾ ਹਵਾਲ

ਉਮਰ ਪੁਜ ਗਈ ਪੈਂਠਵੇਂ ਸਾਲ ਦੀਏ, ਕਰੋ ਅਕਲਦੇ ਨਾਲ ਵਿਚਾਰ ਮਾਈਓ
ਪਹਿਲੀ ਉਮਰ ਵੀ ਤੁਸਾਂ ਬ੍ਰਬਾਦ ਕੀਤੀਚੰਗੇ ਪਹਿਣਕੇ ਹਾਰ ਸ਼ਿੰਗਾਰ ਮਾਈਓ
ਗਹਿਣੇਕਪੜੇਪਹਿਣਕੇ ਮਸਤ ਰਹੀਆਂ, ਨਹੀਂ ਰਖਿਆ ਯਾਦ ਕਰਤਾਰ ਮਾਈਓ
ਅਜੇ ਵਕਤ ਹੈ ਸੋਚ ਵਿਚਾਰ ਕਰ ਲੌ, ਲਵੋ ਆਪਣਾ ਜਨਮ ਸੁਧਾਰ ਮਾਈਓ
ਸਦਾਨਹੀਂ ਜਹਾਨ ਤੇ ਜੀਵਣਾ ਏਂ, ਸਿਰ ਤੇ ਕੜਕਦੀ ਮੌਤ ਤਲਵਾਰ ਮਾਈਓ
ਦੇਖੋ ਲਖ ਸਹੇਲੀਆਂ ਲਦ ਗਈਆਂ, ਗਹਿਣੇ ਧਰੇ ਪਏਵਿਚ ਪਟਾਰ ਮਾਈਓ
ਛਡੋ ਨਿੰਦਿਆ ਚੁਗਲੀ ਪਾਪ ਭਾਰਾ, ਬੈਠੋ ਗੁਰੂ ਦੇ ਵਿਚ ਦਰਬਾਰ ਮਾਈਓ
ਗੂੜ੍ਹੀ ਪ੍ਰੀਤ ਪ੍ਰਮਾਤਮਾਂ ਨਾਲ ਲਾਵੋ, ਕੂੜਾ ਬਚਿਆਂ ਨਾਲ ਪਿਆਰ ਮਾਈਓ
ਗਹਿਣਾ ਕਪੜਾ ਪਹਿਨੋ ਹਯਾ ਵਾਲਾ, ਸਾਦੇ ਸਾਫ ਲੀੜੇ ਸਲਵਾਰ ਮਾਈਓ
ਜਿਚਰ ਵਿਚਜਹਾਨ ਦੇ ਜ਼ਿੰਦਗਾਨੀ, ਕਰਲੌ ਨਾਮ ਦਾ ਵਣਜ ਵਪਾਰ ਮਾਈਓ
ਕਦਮੀ ਚਲਕੇ ਸੰਤ ਮਹਾਤਮਾ ਦਾ ਕਰ ਲੌ ਅਖੀਆਂ ਨਾਲ ਦੀਦਾਰ ਮਾਈਓ
ਮਾਨਸ ਜਨਮ ਦੁਰਲਭ ਨ ਹਥ ਔਣਾ, ਜਗ ਜੰਮਣਾ ਨਾ ਵਾਰ ਵਾਰ ਮਾਈਓ
ਉਮਰ ਆਪਣੀਸੋਨੇਦੀ ਮੋਹਰ ਜਾਣੋ, ਦਮ ਸਮਝ ਲੌ ਲਾਲ ਜਵਾਹਰ ਮਾਈਓ
ਛੇਤੀ ਨਾਮ ਜਹਾਜ਼ ਦੇ ਵਿਚਬਹਿਕੇ, ਹੋਵੋ ਸਿਦਕ ਥੀਂ ਭਵਜਲੋਂ ਪਾਰ ਮਾਈਓ
ਜਿਹੜੇ ਵਿਚ ਗ੍ਰਿਹਿਸਤ ਦੇ ਕਰਨ ਭਗਤੀ, ਪਤੀਨੇਕ ਸੁਲਖਣੀ ਨਾਰ ਮਾਈਓ
ਚਿਤ ਰਹੇ ਪ੍ਰਮਾਤਮਾ ਨਾਲ ਲਗਾ, ਹਥਾਂ ਨਾਲ ਕਰ ਛਡੀਏ ਕਾਰ ਮਾਈਓ

1 ਜਿਚਰ ਚੋਗਾ ਪੰਛੀਆਂ ਵਾਂਗ ਭਾਵ ਅੰਨਪਾਣੀ ਦੀ ਸੇਵਾ ਕਰੀਏ ਤਾਂ ਚੰਗੇ ਸੰਤ ਭੀ ਆ ਜਾਂਦੇ ਹਨ।

ਅਠੇ ਪਹਿਰ ਬੇਸ਼ਕ ਵਿਵਹਾਰ ਕਰੀਏ, ਵਜੇ ਅੰਦਰੋਂ ਨਾਮ ਦੀ ਤਾਰ ਮਾਈਓ
ਸਾਰੀਆਂ ਭਗਤੀ ਚੋਂ ਹੈ ਵਡੀ ਭਗਤੀ, ਸਮਝੇ ਪਤੀ ਨੂੰ ਰੂਪ ਮੁਰਾਰ ਮਾਈਓ
ਸਾਰੇ ਨਾਲ ਸਬੰਧੀਆਂ ਵਿਗੜ ਜਾਵੇ, ਲਵੇ ਪਤੀ ਦੇ ਨਾਲ ਸਵਾਰ ਮਾਈਓ
ਭਾਵੇਂ ਸਾਕ ਸਬੰਧ ਵੀ ਛਡ ਦੇਈਏ, ਰਹੀਏ ਪਤੀ ਦੇ ਆਗਿਆਕਾਰ ਮਾਈਓ
ਕਾਹਦੇ ਵਾਸਤੇ ਬੈਠੀਆਂ ਮਲ ਦਾਹਵੇ, ਛਡ ਚਲਣੇ ਘਰ ਤੇ ਬਾਹਰ ਮਾਈਓ
ਦੁਨੀਆਂ ਹੈ ਸ਼ਤਰੰਜ ਦੀ ਚਾਲ ਝੂਠੀ, ਆਖਰ ਚਲਣਾ ਬਾਜੀਆਂ ਹਾਰ ਮਾਈਓ
ਛੇਤੀ ਉਠਕੇ ਟਿਕਟ ਦਾਫਿਕਰ ਕਰ ਲੌ, ਮੌਤ ਰੇਲਾਂਦੇ ਵਾਂਗੂ ਤਿਆਰ ਮਾਈਓ
ਦੈਯਾ ਸਿੰਘ ਦਰਵੇਸ਼ ਨੇ ਬਚਨ ਆਖੇ, ਯਾਦ ਰਖਿਓ ਕਰੋ ਵਿਚਾਰ ਮਾਈਓ

### 66 ਛਿਆਠਵੇਂ ਸਾਲ ਦਾ ਹਵਾਲ

ਚਲੀ ਉਮਰ ਛਿਆਠਵੇਂ ਸਾਲ ਦੀ ਏ, ਛੇਤੀ ਨਾਲ ਚਾ ਕਰੋ ਧਿਆਨ ਮਾਈਓ
ਚਰਖਾ ਕਤਣੇ ਵਲ ਖਿਆਲਹੋਇਆ, ਹੁੰਦਾ ਜਾਂਵਦਾ ਜਨਮ ਵੈਰਾਨ ਮਾਈਓ
ਛੇਤੀ ਪਈ ਏ ਪੂਣੀਆਂ ਕਤਣੇ ਦੀ, ਏਧਰ ਸਾਸ ਨਿਖੁਟਦੇ ਜਾਨ ਮਾਈਓ
ਤੁਸੀਂ ਰਖਦੀਆਂ ਸਾਂਭ[1] ਗਲੋਟਿਆਂ ਨੂੰ, ਹੁੰਦਾਦਮਾਂ ਦਾਘਣਾ ਨੁਕਸਾਨ ਮਾਈਓ
ਤੁਸੀਂ ਆਪਦੇ ਘਰਾਂ ਦੀ ਕਰੋ ਰਾਖੀ, ਲੁਟੀ ਜਾਂਵਦਾ [2]ਚੋਰ ਦੁਕਾਨ ਮਾਈਓ
ਤੁਸੀਂ ਰੋਜ਼ ਕਸੀਦੜਾ ਕਢ ਰਹੀਆਂ, ਮੁਕਦਾ ਜਾਂਵਦਾ ਖਾਨ ਹੰਢਾਨ ਮਾਈਓ
ਤੁਸੀਂ ਵਿਚਗ੍ਰਿਹਸਥਦੇ ਮਗਨਹੋਈਆਂ, ਖੇਲਣ ਗੋਦੀਆਂਵਿਚਨਦਾਨ ਮਾਈਓ
ਭਜਨਸ੍ਰੀ ਭਗਵਾਨ ਦੇ ਛੋਡ ਦਿਤੇਨਿਤ [3]ਗਾਉਂਦੀਆਂ ਗੰਦੜੇ ਗਾਨ ਮਾਈਓ
ਘਰੋਂ ਅੰਨ ਦਾ ਦਾਨ ਜ਼ਰੂਰ ਕਰ ਲੌ, ਭੁਖੇ ਪਿਆਸੇ ਨੂੰ ਕਰੋ ਰਜਾਨ ਮਾਈਓ
ਚੁਗਲੀ ਨਿੰਦਿਆ ਕੰਮ ਵਰਾਨ ਕੀਤੇ, ਗੰਦੀ ਗਾਲ੍ਹੀਆਂ ਕੀਤੀ ਜ਼ਬਾਨ ਮਾਈਓ
ਬਿਨਾਂ ਧਰਮ ਈਮਾਨ ਵੈਰਾਨ ਬੰਦਾ, ਪਏ ਕੂਕਦੇ ਵੇਦ ਪੁਰਾਨ ਮਾਈਓ
ਤੁਸੀਂ ਆਪਣੇ ਆਪ ਤੋਂ ਭੁਲੀਆਂ ਹੋ ਹੋਯਾ ਨਹੀਂ ਜੋ ਬ੍ਰਹਮ ਦਾ ਗਿਆਨ ਮਾਈਓ
ਦਿਲ ਤੁਸਾਂ ਦੇ ਵਿਚ ਨ ਇਕ ਵਸੇ, ਬਾਣੀ ਗੁਰਾਂ ਦੀ ਮਾਰਦੀ ਬਾਨ ਮਾਈਓ
ਮੇਰੀ ਸਮਝ ਦੇ ਵਿਚ ਹੈ ਅਕਲ ਥੋੜੀ, ਬਣ ਬੈਠੀਓਂ ਚਤਰ ਸੁਜਾਨ ਮਾਈਓ
ਬੁਰਾ ਰਾਮ ਨੂੰ ਦਿਲੋਂ ਵਸਾਰ ਦੇਣਾ, ਬਿਸਕੁਟ ਖਾਵਣੇ ਚੂਪਨੇ ਪਾਨ ਮਾਈਓ
ਅਜੇ ਵਕਤ ਹੈ ਭੋਲੀਓ ਸਮਝ ਕਰ ਲੌ, ਕਦੀ ਚਲਣਾ ਵਿਚ ਮਸਾਨ ਮਾਈਓ
ਕਿਸੇ ਰੋਜ਼ ਨੂੰ ਜੰਗਲੀਂ ਵਾਸ ਹੋਣਾ, ਪਾਈ ਬੈਠੀਆਂ ਮਹਿਲ ਮਕਾਨ ਮਾਈਓ

---

1 ਰੂੰ ਦੇ ਗੋਹੜੇ। 2 ਕਾਮ ਕ੍ਰੋਧ! 3 ਗੰਦੇ ਮੰਦੇ ਗੀਤ ਜੋ ਵਿਆਹ ਵਿਚ ਗਾਉਂਦੀਆਂ ਹੈਨ ਅੰਜਾਣ ਹਨ।

ਕੇਹੜੀ ਗਲ ਤੇ ਖੁਦੀ ਗੁਮਾਨ ਚੜ੍ਹਿਆ ਜਗਜੀਵਨਾ ਸੁਪਨ ਸਮਾਨ ਮਾਈਓ
ਹੋਣੀ ਡੈਣ ਦੇ ਵਾਂਗ ਤਕਾਂਵਦੀ ਏ, ਬਣੀਆਂ ਬੈਠੀਆਂ ਘਰੀਂ ਪ੍ਰਧਾਨ ਮਾਈਓ
ਕਿਸੇ ਰੋਜ਼ ਨੂੰ ਖੁਰਾ ਨਾ ਖੋਜ ਰਹਿਣਾ, ਗਲਾਂ ਕੂੜੀਆਂ ਵਿਚ ਜਹਾਨ ਮਾਈਓ
ਮੀਰਾਂਬਾਈ ਵਾਂਗੂ ਜੋ ਕਰੇਭਗਤੀਹੋਵੇ ਜੀਊਂਦਿਆਂਮੁਕਤ ਕਲਿਯਾਨ ਮਾਈਓ
ਤਾਰਾ ਵਾਂਗ ਰਾਣੀ ਬਾਣੀ ਸੁਣਨ ਖਾਤਰ, ਆਵੇ ਪ੍ਰੇਮ ਸੇਵਿਚਦੀਵਾਨ ਮਾਈਓ
ਦੈਯਾ ਸਿੰਘ ਫਕੀਰ ਦੀ ਗਲ ਮੰਨੋ, ਕਰੋ ਧਰਮ ਤੋਂ ਜਾਨ ਕੁਰਬਾਨ ਮਾਈਓ

### 67 ਸਤਾਹਠਵੇਂ ਸਾਲ ਦਾ ਹਵਾਲ

ਉਮਰ ਸਾਲ ਸਤਾਹਠ ਦੀ ਸਫਲ ਹੋਈ, ਜੇਹੜੇ ਬੰਦਗੀ ਨਾਲ ਗੁਜਾਰ ਜਾਂਦੇ
ਰਾਮ ਉਨ੍ਹਾਂ ਦੇ ਦਰਦ ਨਿਵਾਰਦਾ ਏ, ਜੇਹੜੇ ਕਈਆਂ ਦੇ ਦੁਖ ਨਿਵਾਰ ਜਾਂਦੇ
ਐਸੀ ਨਹੀਂ ਮਹਿਬੂਬ ਨਾ ਕਦਰ ਪਾਵੇ, ਜੇਹੜੇ ਜਾਨ ਮਹਿਬੂਬ ਤੋਂ ਵਾਰ ਜਾਂਦੇ
ਲੇਖਾ ਸ਼ਾਹ ਦਾ ਕੁਲ ਬੇਬਾਕ ਹੋਇਆ ਜੇਹੜੇ ਸਿਰਾਂ ਤੋਂ ਕਰਜ਼ੇ ਉਤਾਰ ਜਾਂਦੇ
ਦੁਨੀਆਂ ਵਿਚ ਓਹ ਭਲੇ ਸਦਾਂਵਦੇ ਨੇ, ਜੇਹੜੇ ਬੋਲ ਕੁਬੋਲ ਸਹਾਰ ਜਾਂਦੇ
ਅਗੇ ਜਾਇਕੇ ਉਹਨਾਂ ਦੀ ਜਿਤ ਹੁੰਦੀ, ਜੇਹੜੇ ਏਸ ਜਹਾਨ ਤੋਂ ਹਾਰ ਜਾਂਦੇ
ਜੇਹੜੇ ਛਡਕੇ ਬਹਿ ਗਏ ਦਾਹਵਿਆਂ ਨੂੰ, ਵਾਂਗ ਜੋਗੀਆਂ ਰੋਜ ਗੁਜ਼ਾਰ ਜਾਂਦੇ
ਉਹ ਵੀ ਅੰਤ ਅਖੀਰ ਨੂੰ ਕੂਚ ਕਰਦੇ, ਜੇਹੜੇ ਲੰਬੜੇ ਪੈਰ ਪਸਾਰ ਜਾਂਦੇ
ਸੋ ਭੀ ਰਬ ਨੇ ਦਿਲੋਂ ਵਿਸਾਰ ਦੇਣੇ, ਜਿਹੜੇ ਰਬ ਨੂੰ ਦਿਲੋਂ ਵਿਸਾਰ ਜਾਂਦੇ
ਜੇਹੜੇ ਧਰਮ ਤੋਂ ਜਾਨ ਕੁਰਬਾਨ ਕਰਦੇ ਆਖਰਕਾਰ ਉਹ [1] ਸਤ ਦਵਾਰ ਜਾਂਦੇ
ਬਾਦਸ਼ਾਹ ਭੀ ਦੇਂਵਦਾ ਨੇਕ ਨਾਮੀ, ਜਿਹੜੇ ਜੰਗ ਨੂੰ ਪਕੜ ਤਲਵਾਰ ਜਾਂਦੇ
ਬਾਦਸ਼ਾਹ ਦੇਂਦਾ ਪਿਨਸ਼ਨ ਵਾਰਸਾਂ ਨੂੰ, ਜੇਹੜੇ ਵਿਚ ਮੈਦਾਨ ਮਰ[2] ਮਾਰ ਜਾਂਦੇ
ਜੇਹੜੇ ਪਾਂਵਦੇ ਫਤੇ ਮੈਦਾਨ ਅੰਦਰ, ਤੁਰਤ ਬਣ ਕਪਤਾਨ ਸਰਦਾਰ ਜਾਂਦੇ
ਜਿਨ੍ਹਾਂ ਬੁਝਲਈ ਰਮਜ਼ਫਕੀਰ ਵਾਲੀ, ਤਰ ਗਏ ਆਪ ਤੇ ਲੋਕਾਂ ਨੂੰ ਤਾਰ ਜਾਂਦੇ
ਸੋਈ ਪੜ੍ਹਨ ਪੜ੍ਹਾਨ ਥੀਂ ਬਸ ਹੁੰਦੇ, ਜੇਹੜੇ ਗਲ ਨੂੰ ਠੀਕ ਵਿਚਾਰ ਜਾਂਦੇ
ਮਿਲਿਆ ਜਿਨ੍ਹਾਂ ਨੂੰਗੁਰੂ ਜਗਾਉਣ ਵਾਲਾ, ਹੋਏ ਸਾਹਜਰੇ ਯਾਰ [3] ਬੇਦਾਰ ਜਾਂਦੇ
ਧੰਨ ਉਨ੍ਹਾਂ ਦਾ ਜਗ ਤੇ ਆਵਣਾ ਏਂ, [4] ਜਪ ਜਪਾ ਕੇ ਜਨਮ ਸੁਧਾਰ ਜਾਂਦੇ
ਉਹ ਨਹੀਂ ਉਜਾੜ ਵਿਚ ਭਾਲ ਕਰਦੇ, ਲਭ ਜਿਨ੍ਹਾਂ ਨੂੰ ਅੰਦਰੋਂ ਯਾਰ ਜਾਂਦੇ
ਦਸੋ ਉਹਨਾਂ ਦਾ ਮਜ਼ਬ ਤੇ ਦੀਨ ਕਿਹੜਾ ਚਾਰੇ ਮੰਜ਼ਲਾਂ ਟਪ ਕੇ ਪਾਰ ਜਾਂਦੇ

1 ਸਚ ਗੁਰਪੁਰੀ। 2 ਦਿਲੋਂ ਜਾਨ ਵਾਰ ਕੇ ਲੜਨਾ। 3 ਜਾਗਣਾ। 4 ਆਪ ਜਪਣਾ ਤੇ ਹੋਰਨਾਂ ਨੂੰਜਪੌਣਾ।

ਦੂਈ ਵਿਚ ਜ਼ਮੀਨ ਦੇ ਦਬ ਦਿਤੀ' ਸਿਰ ਭਸਮ ਦੇ ਖੌਸੜਾ ਮਾਰ ਜਾਂਦੇ
ਮਜ਼ੁਬਾਂ ਝੂਠਿਆਂ ਵਿਚ ਨਾ ਫਸੇ ਰਹਿੰਦੇ, ਚੁਕ ਜਿਨ੍ਹਾਂ ਦੇ ਭਰਮ ਗੁਬਾਰ ਜਾਂਦੇ
ਤੰਦਰੁਸਤ ਨੂੰ ਲੋੜ ਕੀ ਜਾਣ ਦੀ ਏ, ਹਸਪਤਾਲ ਦੇ ਵਿਚ ਬੀਮਾਰ ਜਾਂਦੇ
ਜਿਹੜਾ ਨਾਲ ਬ੍ਰਹਮ ਦੇ ਬ੍ਰਹਮ ਹੋਏ, ਯਾਰੋ ਜੀਂਵਦੇ [1]ਜੀਵ ਨੂੰ ਮਾਰ ਜਾਂਦੇ
ਦਸਵਾਂ ਦੁਆਰ ਜਾ ਮਲਿਆ ਦੇਯਾ ਸਿੰਘਾ,ਮਾਨੋ ਜੀਂਵਦੇ ਛਡ ਸੰਸਾਰ ਜਾਂਦੇ

68 ਅਠਾਠਵੇਂ ਸਾਲ ਦਾ ਹਵਾਲ

ਜਾਂਦੇ ਗੁਜ਼ਰ ਅਠਾਠਵੇਂ ਸਾਲ ਐਵੇਂ, ਔਖਾ ਆਖਦੀ ਬਿਨਾਂ ਵੀਚਾਰ ਹੋਵੇ
ਸਿਦਕ ਸਾਬਤੀ ਸਚ ਨੂੰ ਪਕੜ ਛਡੇ, ਦੁਖੀ ਕਾਸਨੂੰ ਵਿਚ ਸੰਸਾਰ ਹੋਵੇ
ਬਾਦਸ਼ਾਹ ਦਾ ਸਦਾ ਕਾਨੂੰਨ ਵਰਤੇ ਬਰਖਿਲਾਫ ਨਾ ਹਾਕਮ ਤੋਂ ਬਾਹਰ ਹੋਵੇ
ਥੋੜਾ ਖਾਵੇ ਤੇ ਬਹੁਤਾ ਪਰਹੇਜ਼ ਰਖੇ, ਕਾਹਨੂੰ ਆਦਮੀ ਸਖਤ ਬਿਮਾਰ ਹੋਵੇ
ਬਾਦਸ਼ਾਹ ਦੇ ਰਹੇ ਕਾਨੂੰਨ ਅੰਦਰ, ਭਰੇ ਮਾਮਲਾ ਤਾਬਿਆਦਾਰ ਹੋਵੇ
ਵੇਖੋ ਕਾਸਨੂੰ ਜਾਇ ਕੇ ਜੇਹਲ ਖਾਨਾ, ਦਗੇਬਾਜ਼ ਨਾ ਚੋਰ ਚਕਾਰ ਹੋਵੇ
ਦੇਵੇ ਰਬ ਤਾਂ ਨੇਕ ਉਲਾਦ ਜੰਮੇ, ਘਰ ਦੇ ਵਿਚ ਸੁਲੱਖਣੀ ਨਾਰ ਹੋਵੇ
ਪਹਿਨਣ ਵਾਸਤੇ ਕਪੜਾ ਮਿਲੇ ਸੁਥਰਾ,ਖਾਣ ਪੀਣ ਲਈ ਰੋਜ਼ ਤਿਆਰ ਹੋਵੇ
ਬੇਸ਼ਕ ਜੁੜੇ ਨਾ ਥੁੜੇ ਵਿਹਾਰ ਕੋਈ, ਦੇਣਾ ਜਿਸ ਨਾ ਕਰਜ਼ ਹੁਧਾਰ ਹੋਵੇ
ਕਿਸੇ ਨਾਲ ਨਾ ਦੁਸ਼ਮਣੀ ਵੈਰ ਹੋਵੇ, ਸਾਰੀ ਖਲਕ ਦੇ ਨਾਲ ਪਿਆਰ ਹੋਵੇ
ਕਾਹਨੂੰ ਜਾਇਕੇ ਰਾਤ ਨੂੰ ਸੰਨ੍ਹ ਮਾਰੇ, ਜਿਸਦੀ ਸਾਹਮਣੇ ਖੜੀ [2]ਸ੍ਰਕਾਰ ਹੋਵੇ
ਵਿਚ ਗ੍ਰਿਹਸਤ ਦੇ ਮਿਲੇਗਾ ਰਬ ਜਲਦੀ, ਖਾਵੇ ਹਕ ਦਾ ਯਾਦ ਕ੍ਰਤਾਰ ਹੋਵੇ
ਭੋਗ ਆਪਣੇ ਹਕ ਦਾ ਭੋਗ ਛਡੇ, ਔਰ ਛਡਿਆ ਵਿਸ਼ਾ ਵਿਕਾਰ ਹੋਵੇ
ਰੋਟੀ ਆਪਣੇ ਹੱਕ ਦੀ ਮਿਲੇ ਰੁਖੀ, ਬਸ ਉਸ ਤੇ ਸ਼ੁਕਰ ਗੁਜ਼ਾਰ ਹੋਵੇ
ਜੇ ਨਾ ਕਿਸੇ ਨੂੰ ਪੁਰਸ਼ ਤਕਲੀਫ ਦੇਵੇ, ਮੈਨੂੰ ਕਸਮ ਨਾ ਕਦੀ [3]ਬੇਜ਼ਾਰ ਹੋਵੇ
ਸਿਦਕ ਸਾਦਗੀ ਸਚ ਦਾ ਕਰੇ ਸੌਦਾ, ਭਾਵੇਂ ਨੌਕਰੀ ਭਾਵੇਂ ਵਪਾਰ ਹੋਵੇ
ਹਰੀਚੰਦ ਦੇ ਵਾਂਗ ਨਾ ਧਰਮ ਛਡੇ, ਭਾਵੇਂ ਰੋਜ਼ ਨੀਲਾਮ ਬਾਜ਼ਾਰ ਹੋਵੇ
ਸਿਦਕ ਧਰਮ ਦਾ ਜੋ ਵਪਾਰ ਕਰਦੇ, ਕਾਹਨੂੰ ਉਹਨਾਂਵਪਾਰਵਿਚ ਹਾਰ ਹੋਵੇ
ਛਡੇ ਧਰਮ ਨਾ ਜਨਮ ਬੇਸ਼ਕ ਜਾਵੇ, ਅਗੇ ਚਮਕਦੀ ਤੇਜ਼ ਤਲਵਾਰ ਹੋਵੇ
ਰਸਤੇ ਭਲੇ ਨਾ ਚਲਦਿਆਂ ਦੇਰ ਲਾਵੇ, [4]ਦਿਸ਼ਾ ਸੂਲ ਕੁਲਖਣਾ ਵਾਰ ਹੋਵੇ

1 ਹੰਕਾਰ। 2 ਰੱਬ ਨੂੰ ਹਾਜ਼ਰ ਨਾਜਰ। 3 ਔਖਾ ਜਾਂ ਦੁਖੀ। 4 ਖੋਟਾ ਖਰਾ ਸ਼ਗਨ ਨਹੀਂ ਵੇਖਣਾ।

ਏਸ ਪੇਟ ਨੇ ਪੁਟਿਆ ਮੁਲਕ ਸਾਰਾ, ਇਕ ਘੜੀ ਅਰਾਮ ਨਾ ਪਾਂਵਦਾ ਈ
ਪੇਟ ਚੰਦਰਾ ਉਡਦਿਆਂ ਪੰਛੀਆਂ ਨੂੰ ਲਿਆਕੇ ਜਾਲ ਦੇ ਵਿਚ ਫਸਾਂਵਦਾ ਈ
ਏਸ ਪੇਟ ਦਾ ਮਾਰਿਆ ਫਿਰੇ ਭੌਂਦਾ, ਬੰਦਾ ਰਾਮ ਦਾ ਨਾਮ ਭੁਲਾਂਵਦਾ ਈ
ਪੇਟ ਚੰਦਰਾ ਮਾਸ ਦੇ ਖਾਣ ਹਾਰਾ, ਗਲ ਜੀਵ ਦੇ ਛੁਰੀ ਚਲਾਂਵਦਾ ਈ
ਏਸ ਪੇਟ ਦਾ ਮਾਰਿਆ ਪਾਪ ਕਰਦਾ, ਪੇਟ ਦੋਜ਼ਕਾਂ ਵਿਚ ਪੁਚਾਂਵਦਾ ਈ
ਰੌਲਾ ਪੇਟ ਅਨਾਜ ਦਾ ਨਾਸ ਕਰਦਾ, ਸਬਰ ਏਸਨੂੰ ਕਿਤੇ ਨਾ ਆਂਵਦਾ ਈ
ਪੇਟ ਚੰਗਿਆਂ ਭੋਗ ਪਦਾਰਥਾਂ ਨੂੰ, ਪਾਪੀ ਚੰਦਰਾ ਚਿਤ ਭਟਕਾਂਵਦਾ ਈ
ਅਖੀਂ ਵੇਖ ਲੈ ਜਗਤ ਜਹਾਨ ਸਾਰਾ ਪੇਟ ਕਾਰਨੇ ਤਾਲ ਬਜਾਂਵਦਾ ਈ
[1]ਪੰਜੇ ਇੰਦਰੇ ਜਿਨ੍ਹਾਂ ਨੇ ਵਸ ਕੀਤੇ, ਰਿਹਾ ਤਿਨ੍ਹਾਂ ਨੂੰ ਪੇਟ ਸਤਾਂਵਦਾ ਈ
ਪੇਟ ਚੰਦਰਾ ਸੰਤ ਤਿਆਗੀਆਂ ਨੂੰ ਫੇਰ ਜਗਤ ਕੇ ਬੀਚ ਲਿਆਂਵਦਾ ਈ
ਮਾਯਾ ਜਿਨ੍ਹਾਂ ਤਿਆਗੀਆਂ ਤਿਆਗ ਦਿਤੀ, ਪੇਟ ਤਿਨ੍ਹਾਂ ਤੋਂ ਸਵਾਲ ਕਰਾਂਵਦਾ ਈ
ਸਾਧੂ ਤਿਆਗਦੇ ਵਿਸ਼ੇ ਵਿਕਾਰ ਮਾਯਾ, ਔਪਰ ਅੰਨ ਨ ਛਡਿਆ ਜਾਂਵਦਾ ਈ
ਅੰਨ ਮੰਗੀਏ ਆਖਦੇ ਲੋਭ ਲੋਭੀ, ਅੰਨ ਛਡੀਏ ਪ੍ਰਾਣ ਉਡ ਜਾਂਵਦਾ ਈ
ਪੂਰਨ ਬ੍ਰਹਮ ਦੇ ਨਾਲ ਜੋ ਹੋਏ ਪੂਰਨ, ਭੁਖ ਤਰੇਹ ਨਾ ਉਹਨਾਂ ਸਤਾਂਵਦਾ ਈ
ਦੇਯਾ ਸਿੰਘ ਨਾ ਦੇਖਦਾ ਜਗਤ ਨੂੰ ਮੈਂ, ਜੇਕਰ ਰਬ ਨਾ ਪੇਟ ਲਗਾਂਵਦਾ ਈ

### 63 ਤਰੇਹਠਵੇਂ ਸਾਲ ਦਾ ਹਵਾਲ

ਚਲਿਆ ਗੁਜ਼ਰ ਤਰੇਠਵਾਂ ਸਾਲ ਤੇਰਾ, [2]ਕੀਤਾ ਤਮ੍ਹਾਂ ਨੇ ਬਹੁਤ ਖਵਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ ਬਿਨਾਂ ਬੇੜੀਓਂ ਲੰਘਣਾਂ ਪਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ ਮਾਤ ਲੋਕ ਦੇ ਵਿਚ ਅਵਤਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਲਭ ਛਡਣਾ ਅੰਦਰੋਂ ਯਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਰਨਾ ਰਬ ਦਾ ਠੀਕ ਦੀਦਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਉਡ ਜਾਣ ਨੂੰ ਸਦਾ ਤਿਆਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਰਨੇ ਕਾਸ ਨੂੰ ਵਣਜ ਵਪਾਰ ਸੀ ਤੂੰ ॥
ਤੇਰੇ ਵਿਚ ਨਾ ਜੇਕਰਾਂ ਤਮ੍ਹਾਂ ਹੁੰਦੀ, ਕਾਹਨੂੰ ਛਡਣੇ ਮਹਿਲ ਉਸਾਰ ਸੀ ਤੂੰ ॥
ਵਿਚ ਤਮ੍ਹਾਂ ਦੇ ਗਾਫਲਾ ਪਿਆ ਸੁਤਾ ਨਹੀਂ ਹੋਸ਼ ਦੇ ਵਿਚ [3]ਬੇਦਾਰ ਸੀ ਤੂੰ ॥
ਤੇਰੇ ਵਿਚ ਨਸੀਬ ਨਾ ਤੰਦਰੁਸਤੀ, ਵਿਚ ਤਮ੍ਹਾਂ ਦੇ ਸਖਤ ਬੀਮਾਰ ਸੀ ਤੂੰ ॥

---

1 ਅਖ ਨਕ ਕੰਨ ਜ਼ਬਾਨ ਤੇ ਤੁਚਾ । 2 ਲੋਭ ਲਾਲਚ । 3 ਖਬਰਦਾਰ, ਹੁਸ਼ਿਆਰ ।

ਵਿਚ ਮੁਨਕਰਾਂ ਦੇ ਨਾਵਾਂ ਦਰਜ ਕੀਤਾ ਰੋੜ੍ਹ ਚਲਿਆ ਦੀਨ ਈਮਾਨ ਹੈਂ ਤੂੰ
ਤੈਨੂੰ ਰਬ ਇਨਸਾਨ ਦੀ ਸ਼ਕਲ ਦਿਤੀ, ਮੇਰੀ ਸਮਝ ਦੇ ਵਿਚ ਹੈਵਾਨ ਹੈਂ ਤੂੰ
ਕਿਸੇ ਵਕਤ ਨਾ ਅਦਾ ਨਿਮਾਜ਼ ਕੀਤੀ, ਸੁਣਦਾ ਰੋਜ਼ ਦਰਗੋਸ਼ ਅਜ਼ਾਨ ਹੈਂ ਤੂੰ
ਮਸਲੇ ਹਕ ਬਰ ਹਕ ਹੈ ਛਡ ਬੈਠੋਂ, ਕਰਦਾ ਮੁਖ ਤੋਂ ਗਲਤ ਬਿਆਨ ਹੈਂ ਤੂੰ
ਭੁਲ ਗਿਆ ਤੈਨੂੰ ਪੈਦਾ ਕਰਨ ਵਾਲਾ, ਵਾਹ ਵਾਹ ਮੀਆਂ ਕਦਰਦਾਨ ਹੈਂ ਤੂੰ
ਪੜਦੇ[1] ਪੋਸ਼ੀਆਂ ਵਿਚ ਕਰੇਂ ਬਦਫੈਲੀ, ਨਹੀਂ ਰਬ ਦੇ ਵਿਚ ਧਿਆਨ ਹੈਂ ਤੂੰ
ਨਹੀਂ [2]ਨਫਸ ਦਾ ਹੁਕਮ ਅਦੂਲ ਕੀਤਾ, ਹੋਇਆ ਨਫਸ ਦੇ ਵਿਚ ਵੈਰਾਨ ਹੈਂ ਤੂੰ
ਤੇਰੇ ਦਿਲੋਂ ਨਾ ਦਿਲਦਾ ਦੁਖ ਗਿਆ, ਬਣਿਆ ਜਗ ਤੇ ਵੈਦ [3]ਲੁਕਮਾਨ ਹੈਂ ਤੂੰ
ਕਦੀ ਯਾਦ ਨਾ ਰਬ [4]ਰਹਿਮਾਨ ਕੀਤਾ, ਰਿਹਾ ਧੰਦਿਆਂ ਵਿਚ ਗਲਤਾਨ ਹੈਂ ਤੂੰ
ਜਿਹੜੇ ਏਸ ਜਹਾਨ ਤੇ ਵਲੀ ਹੋਏ, ਕਰੇਂ ਉਹਨਾਂ ਨੂੰ ਵੇਖ ਗੁਮਾਨ ਹੈਂ ਤੂੰ
ਗਲਾਂ ਨਾਲ ਮਨਸੂਰਦੀ ਰੀਸਕਰਕੇ ਲਗਪਿਉਂ ਖੁਦ ਪ੍ਰਸਤ ਅਖਵਾਨ ਹੈਂ ਤੂੰ
ਮੰਜ਼ਲ ਹਕਬਿਨਾਂ ਪਹੁੰਚਿਆਂ ਦੇਯਾਸਿੰਘਾ, ਬਣੀਰਬ ਨਾ ਕਹੀਂ ਇਨਸਾਨ ਹੈਂ ਤੂੰ

72 ਬਹਤਰਵੇਂ ਸਾਲ ਦਾ ਹਵਾਲ

ਗਏ ਗੁਜ਼ਰ ਬਹਤਰ ਸਾਲ ਬੰਦੇ, ਬਾਤ ਹੋਰ ਤੈਂ ਸਮਝ ਲਈ ਹੋਰ ਹੈ ਜੀ
ਗੁਝੀ ਰਮਜ਼ ਨਾ ਕਿਤੋਂ ਮਲੂਮ ਹੋਈ, ਦਿਤਾ ਪੜ੍ਹਨ ਪੜੌਣ ਤੇ ਜ਼ੋਰ ਹੈ ਜੀ
ਏਨੀ ਜ਼ਿੰਦਗੀ ਜਾਨ ਬਰਬਾਦ ਕਰਕੇ, ਰਿਹਾ ਫੇਰ ਵੀ ਚੋਰ ਦਾ ਚੋਰ ਹੈ ਜੀ
ਨਾ ਤੈਂ ਏਕਤਾ ਜਾਣਕੇ ਸੁਲ੍ਹਾ ਕੀਤੀ, ਪਾਇਆ ਦੀਨ ਤੇ ਮਜ਼੍ਹਬ ਦਾ ਖੌਰ ਹੈ ਜੀ
ਝਗੜੇ ਵਾਸਤੇ ਘੁਟਕੇ ਕਮਰ ਕਸੇ, ਵਿਚ ਗੜਿਆ ਮੁਲਕ ਦੇ ਸ਼ੋਰ ਹੈ ਜੀ
ਰਿਹਾ ਮੁਖ ਦੇ ਨਾਲ ਬਕਵਾਸ ਕਰਦਾ ਆਈ ਕਿਤੇ ਨਾ ਇਸ਼ਕ ਦੀ ਲੋਰ ਹੈ ਜੀ
ਸਿਖੀਂ ਓਸ ਤੋਂ ਪ੍ਰੀਤ ਦੀ ਰੀਤ ਸਾਰੀ, ਆਸ਼ਕ ਚੰਦ ਦਾ ਮਰਦ ਚਕੋਰ ਹੈ ਜੀ
ਕਦਮੀਂ ਚਲਿਆ ਯਾਰਦੀ ਦੂਰ ਮੰਜ਼ਲ, ਤੇਰਾ ਆਸ਼ਕਾ ਜਿਸਮ ਕਮਜ਼ੋਰ ਹੈ ਜੀ
ਕਰ ਲੈ ਸਾਧਨਾ ਸਮਝਲੈ ਮੰਨ ਕਹਿਣਾ, ਸਦੇ [5]ਸਿਵਾ ਉਡੀਕਦੀ ਗੋਰ ਹੈ ਜੀ
ਛੇਤੀ ਉਠਫਿਰ ਵਕਤ ਨਾ ਹਥ ਔਣਾ, ਟੁਟ ਜਾਵਣੀ ਜਿਸਮ ਦੀ ਡੋਰ ਹੈ ਜੀ
ਕਿਸੇ ਰੋਜ਼ ਨੂੰ ਇਸ ਨੇ ਮੁਕ ਜਾਣਾ, ਚਲਦੇ ਸਾਸ ਜੋ ਮਿਰਗ ਦੀ ਤੋਰ ਹੈ ਜੀ
ਗਏ ਵਕਤ ਨੂੰ ਗਾਫਲਾ ਝੂਰਨਾ ਈ, ਦੇਖ ਪੈਰਾਂ ਨੂੰ ਝੂਰਦਾ ਮੋਰ ਹੈ ਜੀ
ਦੇਯਾ ਸਿੰਘ ਤੂੰ ਪ੍ਰੀਤਦਾ ਜਾਲ ਪਾਵੀਂ, ਹਥੀਂ ਕਦੀ ਨਹੀਂ ਆਵਣਾ ਚੋਰ ਹੈ ਜੀ

---

1 ਲੁਕ ਕੇ ਪਾਪ ਕਰਨਾ। 2 ਮਨ ਦੇ ਮਗਰ। 3 ਲੁਕਮਾਨ ਹਕੀਮ। 4 ਅਹੰਬ੍ਰਹਮ। 5 ਚਿਖਾ ਤੇ ਕਬਰ।

73 ਤੇਹਤਰਵੇਂ ਸਾਲ ਦਾ ਹਵਾਲ

ਗਿਆ ਗੁਜ਼ਰ ਤਿਹਤ੍ਰਵਾਂ ਸਾਲ ਤੇਰਾ, ਕੀਤੀ ਹੋਸ਼ ਨਾ ਗਾਫਲਾ ਬੰਦਿਆ ਓਏ
ਹੁਸਨ ਤੇਰੇਦਾ ਸੂਰਜ ਆਣਢਲਿਆ,ਪੈ ਗਈ ਬ੍ਰਿਧ ਵਰੇਸ ਦੀ ਸੰਧਿਆ ਓਏ
ਭੈੜੀ ਲਕੜੀ ਵਾਂਗ ਨਾ ਸਾਫ ਹੋਇਆ,ਨਾ ਤੂੰ ਕਿਸੇ ਤ੍ਰਖਾਣਨੇ ਰੰਦਿਆ ਓਏ
ਜਾਣ ਬੁਝਕੇ ਡਿਗਿਆਖਾਤ ਅੰਦਰ ਅਖਾਂ ਨਾਲਨਾ ਵੇਖਿਆ ਅੰਧਿਆ ਓਏ
ਤੈਨੂੰ ਤਮ੍ਹਾਂ ਨੇ ਬਹੁਤਵੈਰਾਨ ਕੀਤਾ,ਨਾ ਤੂੰਛਡਿਆ ਹਿਰਸਦਿਆਬੰਦਿਆ ਓਏ
ਵਗਦੀ ਰਹੀਸੀਨਾਮਦੀ ਕੋਲਗੰਗਾ,ਨਾ ਤੈਂਨ੍ਹਾਲਿਆਗਾਫਲਾ ਗੰਦਿਆ ਓਏ
ਉਮਰ ਠਗੀਆਂਵਿਚ ਵੈਰਾਨ ਕੀਤੀ,ਹੋਇਓਂਸਾਫਨਾਖਚਰਿਆਖੰਦਿਆ ਓਏ
ਚੰਗਾ ਇਕ ਵੀ ਕੰਮ ਨਾ ਮੂਲ ਕੀਤਾ,ਮੰਦੇ ਕੰਮਾਂ ਨੂੰ ਪਕੜਿਆ ਮੰਦਿਆ ਓਏ
ਨਾ ਤੈਂਸਚੇ ਪ੍ਰੇਮ ਦੀਲਾਈ ਚਾਬੀਨਾ ਤੂੰ ਖੁਲ੍ਹਿਆ ਕੁਫਰਦਿਆ ਜੰਦਿਆ ਓਏ
ਸਦਾ ਨਹੀਂ ਜਹਾਨ ਤੇ ਵਜਣੀ ਏਂ, ਟੁਟ ਜਾਵਣੀ ਤਾਰ ਸਰੰਦਿਆ ਓਏ
ਦੇਯਾ ਸਿੰਘ ਨਾ ਸਦਾ ਸਬੂਤ ਰਹਿਣਾ, ਵਾਂਗ ਘੜੇ ਦੇ ਭਜਨਾ ਬੰਦਿਆ ਓਏ

74 ਚੁਹਤਰਵੇਂ ਸਾਲ ਦਾ ਹਵਾਲ

ਗਈ ਉਮਰ ਚੁਹਤਰਵੇਂ ਸਾਲ ਦੀ ਏ, ਲਗੀ ਚਿਤ ਨੂੰ ਕਿਤੇ ਨਾ ਚੋਟ ਜਾਨੀ
ਜੇਹੜੀ ਜ਼ਿੰਦਗੀ ਜਾਨ ਬਰਬਾਦ ਕੀਤੀ ਡਿਗਾ ਲਖਦਾ ਪਲਿਓਂ ਨੋਟ ਜਾਨੀ
ਆਖਰਕਾਰ ਸਰਾਫ ਨੇ ਪਰਖਣੀ ਏਂ, ਤੇਰੇ ਦਿਲ ਦੀ ਅੰਦਰੋਂ ਖੋਟ ਜਾਨੀ
ਝੂਠੇ ਧੰਦਿਆਂ ਵਾਸਤੇ ਸ਼ੇਰ ਹੋਇਓਂ, ਬੰਨ੍ਹ ਛਡਿਆ ਕਮਰ ਲੰਗੋਟ ਜਾਨੀ
ਰਿਹਾ ਖੇਲਦਾ ਝੂਠਿਆਂ ਪਾਸਿਆਂ ਨੂੰ,ਚਲੀ ਕਿਤੇਨਾ ਧਰਮ ਦੀ ਗੋਟ ਜਾਨੀ
ਤੂੰ ਤਾਂ ਸਮਝ ਲੈ ਕਾਲ ਦਾ ਹਈ ਖਾਣਾ,ਨਰਮ ਕੂਲਾ ਸਰੀਰ ਦਾ ਬੋਟ ਜਾਨੀ
ਰਿਦੇ ਵਿਚ ਤੈਂ ਰਤਾ ਨਾਨਾਮ ਰਵਿਆ,ਗਿਆਨ ਛਡਿਆ ਸਖਣਾ ਘੋਟ ਜਾਨੀ
ਲੁਟੀ ਜਾਂਵਦਾ ਨਫਸ ਬਦਕਾਰ ਤੈਨੂੰ, ਕੀਤੀ ਏਸ ਤੇ ਨਹੀਂ ਰਿਪੋਟ ਜਾਨੀ
ਪਾਟਾ ਕਪੜਾ ਕਦੇ ਨਾ ਦਾਨ ਕੀਤਾ, ਛਡੇ ਪਹਿਣ ਪਤਲੂਨ ਤੇ ਕੋਟ ਜਾਨੀ
ਖਾਲੀ ਮੋੜਦਾ ਰੋਜ਼ ਸਵਾਲੀਆਂ ਨੂੰ,ਘਰ ਵਿਚਕਿਸੇਨਾਗਲ ਦੀ ਤੋਟ ਜਾਨੀ
ਰਿਹਾ ਪੂਜਦਾ ਦੇਵੀਆਂ ਦਿਓਤਿਆਂ ਨੂੰ, ਤਕੀ ਕਿਤੇ ਨਾ ਇਕ ਦੀ ਓਟ ਜਾਨੀ
ਦੇਯਾ ਸਿੰਘ ਨਾ ਰਬ ਨੂੰ ਮੰਨਿਆਂ ਈ,ਦਿਤੇ ਸਖੀ ਸੁਲਤਾਨ ਦੀ ਰੋਟ ਜਾਨੀ

75 ਪੰਝਤਰਵੇਂ ਸਾਲ ਦਾ ਹਵਾਲ

ਗਈ ਉਮਰ ਪੰਝਤਰਵੇਂ ਸਾਲ ਦੀ ਏ, ਭਲਾ ਦਸ ਕੀ ਜਗ ਤੋਂ ਖਟਿਆ ਤੂੰ

ਐਵੇਂ ਇਤਨੀ ਉਮਰ ਬਰਬਾਦਕੀਤੀ,ਕੀਕੁਝ ਕੀਮਤੀ ਲਾਲ ਦਾ ਵਟਿਆ ਤੂੰ
ਰਿਹਾ ਮੁਖ ਦੇ ਨਾਲ ਬਕਵਾਸ ਕਰਦਾ,ਕਦੀ ਰਾਮ ਦਾ ਨਾਮ ਨਾ ਰਟਿਆ ਤੂੰ
ਚੜ੍ਹ ਕੇ ਬਹਿ ਗਿਆ ਸਿਖ੍ਰ ਸੁਮੇਰ ਬੰਦੇ,ਕਿਸੇ ਰੋਜ਼ ਨੂੰ ਜਾਵਣਾ ਸੁਟਿਆ ਤੂੰ
ਮਿਰਗਾ ਸਬਜ਼ ਅੰਗੂਰੀਆਂ ਫਿਰੇਂ ਚਰਦਾ,ਕਿਸੇ ਰੋਜ਼ ਨੂੰ ਜਾਵਣਾ ਫਟਿਆ ਤੂੰ
ਤੈਨੂੰ ਪੀਸ ਕੇ ਖੂਬ ਸੀਮਿੰਟ ਕਰਨਾ, ਹੋਵੇਂ ਨਰਮ ਨਾ ਕਰੜਿਆ ਵਟਿਆ ਤੂੰ
ਚੰਦਨ ਬ੍ਰਿਖ ਇਨਸਾਨ ਖੁਸ਼ਬੂ ਵਾਲਾ, ਕਿਸੇ ਰੋਜ਼ ਨੂੰ ਜਾਵਣਾ ਪਟਿਆ ਤੂੰ
ਦੋਯਾ ਸਿੰਘ ਨਾ ਮਰਨ ਦਾ ਖੌਫ ਤੈਨੂੰ,[1]ਮੌਹਰਾ ਜਾਣ ਕੇ ਮੂਰਖਾ ਚਟਿਆ ਤੂੰ

### 76 ਛਿਹੱਤਰਵੇਂ ਸਾਲ ਦਾ ਹਵਾਲ

ਗਈ ਉਮਰ ਛਿਹੱਤਰਵੇਂ ਸਾਲ ਦੀ,ਕਈ ਗੁਜ਼ਰੀਆਂਹਾੜੀਆਂ ਸੌਣੀਆਂ ਈਂ
ਨਾਤੇਂ ਕਰ ਲਿਆ ਭਜਨਪ੍ਰਮਾਤਮਾਂ ਦਾ,ਖੋਟੇ ਕੰਮਨੂੰ ਕੀਤੀਆਂ[2] ਧੌਣੀਆਂ ਈਂ
ਘਰ ਦਾਆਪ ਉਜਾੜਿਆ ਖੇਤਜੱਟਾ ਕਰਦਾਰਿਹਾ ਬਿਗਾਨੀਆਂ ਰੌਣੀਆਂ ਈਂ
ਰਾਈ ਜੇਡਨਾ ਕੀਤਾਈਕਰਮਚੰਗਾ,ਬਦੀਆਂ ਕੀਤੀਆਂ ਦੂਣੀਆਂ ਚੌਣੀਆਂ ਈਂ
ਕਦੀ ਸੋਚ ਵਿਚਾਰਕੇ ਵੇਖਬੰਦੇ ਚਲਦੇਸਾਸ ਜਿਉਂਚਰਖੜੀਆਂ ਭੌਣੀਆਂ ਈਂ
ਸਿਰਤੇ ਖੜੀ ਅਖੀਰ ਦੀ ਘੜੀ ਤੇਰੀ, ਕਦੀ ਮੌਤ ਨੇ ਦੇਣੀਆਂ[3]ਤੌਣੀਆਂ ਈਂ
ਆਖਰਕਾਰ ਘਰਜਾਣਾ ਸੌਹਰਿਆਂ ਦੇ ਧੀਆਂ ਮਾਪਿਆਂ ਘਰੀਂ ਪ੍ਰੋਹਣੀਆਂ ਈਂ
ਜ਼ਾਲਮ ਮੌਤਦੀ ਕਹੀਹੈ ਬੜੀ ਡਾਢੀ,ਜੀਹਨੇਕੁਲ ਅਟਾਰੀਆਂ ਢੌਣੀਆਂ ਈਂ
ਭੁੰਜੇ ਕਬਰਦੇ ਵਿਚ ਪਾ ਦੇਵਸਨਗੇ,ਦਰੀਆਂ ਕਿਸੇਨਾ ਹੇਠ ਵਿਛੌਣੀਆਂ ਈਂ
ਦੋਯਾਸਿੰਘ ਖਫਨਆਖਰ ਮਿਲੇਕਿੰਨਾ,ਸਦਾਨਹੀਂ ਤੈਂ ਜਾਕਟਾਂ ਪੌਣੀਆਂ ਈਂ

### 77 ਸਤੱਤਰਵੇਂ ਸਾਲ ਦਾ ਹਵਾਲ

ਗਈ ਉਮਰ ਸਤੱਤਰਵੇਂ ਸਾਲਦੀਏ,ਸਮਝ ਨਹੀਂ ਤੈਂਅਸਲ ਕਮਾਮ ਹੈ ਜੀ
ਦਿਲਬਰ ਯਾਰਘਟ ਹੀ ਤੇਰੇਵਸ ਰਿਹਾ,ਫਿਰੇਂਭਾਲਦਾ ਸ਼ਹਿਰਤੇ ਗਾਮ ਹੈ ਜੀ
ਕਾਹਨੂੰ ਵਿਚ ਉਜਾੜ ਦੇ ਫਿਰੇਂ ਭੌਂਦਾ, ਤੇਰੇ ਵਿਚ ਰਹੀਮ ਤੇ ਰਾਮ ਹੈ ਜੀ
ਤੇਰੇ ਅੰਦਰੇ [4]ਆਤਮਾ ਭੂਪ ਰਹਿੰਦਾ, ਵਿਚ ਓਸਦੇ ਨਫਰ ਗੁਲਾਮ ਹੈ ਜੀ
ਤੇਰੇ ਅੰਦਰੇ ਸਰਦ ਫੁਹਾਰ ਪੈਂਦੀ, ਤੇਰੇ ਅੰਦਰੇ ਗਰਮ ਹਮਾਮ ਹੈ ਜੀ
ਤੇਰੇ ਅੰਦਰੇ ਸਤ ਸੰਤੋਖ ਰਹਿੰਦਾ, ਵਿਚ ਵਸੇ ਕਰੋਧ ਤੇ ਕਾਮ ਹੈ ਜੀ
ਤੇਰੇ ਅੰਦਰੋਂ ਸੂਰਮਾ ਉਠ ਬਹਿੰਦਾ, ਫੜ ਕੇ ਜੀਵ ਨੂੰ ਕਰੇ ਕਤਲਾਮ ਹੈ ਜੀ

1 ਖੋਟੇ ਕਰਮ ਜ਼ਹਿਰ ਹੈ। 2 ਨਸ ਭਜ ਭਜ ਕੇ। 3 ਲੁਹਾਰ ਦੀ ਭੱਠੀ ਵਾਂਗ। 4 ਪਰਮਾਤਮਾ।

ਤੇਰੇ ਅੰਦਰੇ ਇਕ ਹਦੈਤ ਕਰਦਾ, ਬਣਕੇ ਰਹਿ ਗਿਆ ਮਿਸਲ ਅਮਾਮ ਹੈ ਜੀ
ਤੇਰੇ ਅੰਦਰੇ [1] ਮੇਹਰ ਤੇ ਮਾਂਹ ਚੜ੍ਹਦੇ, ਤੇਰੇ ਅੰਦਰੇ ਸੁਬਹਾ ਤੇ ਸ਼ਾਮ ਹੈ ਜੀ
ਤੇਰੇ ਅੰਦਰੇ ਬਣੀ ਮਸੀਤ ਮੁਲਾਂ, ਤੇਰੇ ਅੰਦਰੇ ਦੀਨ ਈਮਾਨ ਹੈ ਜੀ
ਤੇਰੇ ਅੰਦਰੇ ਤਾਰ ਅੰਗਰੇਜ਼ ਦੀ ਏ, ਤੇਰੇ ਅੰਦਰੇ ਆਣ ਇਲਹਾਮ ਹੈ ਜੀ
ਤੇਰੇ ਅੰਦਰੇ ਬੈਠਾ ਹੈ ਮਰਦ ਸਾਕੀ, ਭਰ ਭਰ ਦੇਂਵਦਾ ਖੁਸ਼ੀ ਦੇ ਜਾਮ ਹੈ ਜੀ
ਤੇਰੇ ਅੰਦਰੇ ਮੁਲਕ ਵਲੈਤ ਬੰਦੇ, ਤੇਰੇ ਅੰਦਰੇ ਰੂਸ ਤੇ ਸਿਆਮ ਹੈ ਜੀ
ਰਿਖੀਕੇਸ਼ ਅਜੁਧਿਆ ਜਾਣ ਕਾਂਸ਼ੀ, ਵਿਚ ਗੰਗਾ ਬਨਾਰਸੀ ਧਾਮ ਹੈ ਜੀ
ਤੇਰੇ ਅੰਦਰੇ ਬੰਦਿਆ ਰਬ ਸਚਾ, ਜੀਹਦਾ ਆਖਦਾ ਨਾ ਮੁਕਾਮ ਹੈ ਜੀ
ਦੇਯਾ ਸਿੰਘ ਜੋ ਬੋਲਦਾ ਵਿਚ ਤੇਰੇ, ਇਹਨੂੰ ਪੁਛ ਕੀ ਆਪਦਾ ਨਾਮ ਹੈ ਜੀ

### 78 ਅਠੱਤਰਵੇਂ ਸਾਲ ਦਾ ਹਵਾਲ

ਗੁਜ਼ਰ ਗਏ ਅਠੱਤਰਵੇਂ ਸਾਲ ਐਵੇਂ, ਕੀਤੀ ਗਾਫਲਾ ਪਰਖ ਪਛਾਨ ਹੈ ਨਾ
ਜਿਨੂੰ ਆਖਦੀ ਰਾਮ ਰਹੀਮ ਦੁਨੀਆਂ, ਉਹਦੀ ਜਾਤ ਹਿੰਦੂ ਮੁਸਲਮਾਨ ਹੈ ਨਾ
ਨਾ ਉਹ ਨੂਰੀਆਂ ਵਿਚ ਨਾ ਬੁਤ ਖਾਕੀ ਬੁਢਾ ਬਾਲ ਤੇ ਬ੍ਰਿਧ ਜਵਾਨ ਹੈ ਨਾ
ਉਹਤਾਂ ਵਾਹਦ ਹੁਲਾ ਸਰੀਰ ਬੀਬਾ, ਰਲਦੀ ਕਿਸੇਦੇ ਨਾਲ ਵੀ ਸ਼ਾਨ ਹੈ ਨਾ
ਉਹਦੀਅਸਲ ਤਸਵੀਰ ਤਕਸੀਰਜੋਹੈ, ਰਲਦੇਕਿਸੇ ਦੇਨਾਲ ਅਨਮਾਨ ਹੈ ਨਾ
ਨਾ ਉਹ ਵਿਚ ਮਸੀਤ ਨਾ ਬੁਤਖਾਨੇ, ਵਿਚ ਦੇਖਿਆ ਕਿਸੇ ਦੁਕਾਨ ਹੈ ਨਾ
ਉਹਤਾਂ ਬਿਨਾਂਹਥਿਆਰਾਂ ਤੋਂ ਬੁਤਘੜਦਾ ਉਦੇਨਾਲ ਦਾ ਹੋਰਤ੍ਰਖਾਨ ਹੈ ਨਾ
ਦੁਨੀਆਂ ਓਸਦੀ ਪ੍ਰੇਮੀਆਂ ਜਾਣਖੇਤੀ ਉਹਦੇ ਨਾਲ ਦਾ ਹੋਰ ਕ੍ਰਿਸਾਨ ਹੈ ਨਾ
ਸਾਰੀ ਪੜ੍ਹਦਿਆਂ ਉਮਰ ਗੁਜ਼ਾਰ ਛਡੀ, ਅਖੀਂ ਦੇਖਿਆ ਵਿਚ ਕੁਰਾਨ ਹੈ ਨਾ
ਗਲੀ ਓਸ ਦੀ ਪਰੇ ਥੀਂ ਪਰੇ ਪਿਆਰੇ, ਉਥੇ ਪਹੁੰਚਦਾ ਵੇਦ ਪੁਰਾਨ ਹੈ ਨਾ
ਢੂੰਡਣ ਗਿਆਂ ਨਾਮਿਲੇ ਜਹਾਨ ਵਿਚੋਂ, ਸ਼ਾਹ ਰਗ ਤੋਂ ਦੂਰ ਰਹਿਮਾਨ ਹੈ ਨਾ
ਸੁਣਦਾ ਵੇਖਦਾ ਹਾਲ ਹੈਸਭ ਦਾ ਉਹ, ਐਪਰ ਉਸਦੇ ਅਖੀਆਂ ਕਾਨ ਹੈ ਨਾ
ਇਹਨਾਂਅਖੀਆਂਨਾਲ ਨਾਨਜ਼ਰ ਆਵੇਉਥੇ ਪਹੁੰਚਦਾਗਿਆਨਧਿਆਨ ਹੈ ਨਾ
ਨਾ ਉਹ ਕਿਸੇ ਮਾਂ ਬਾਪਨੇ ਹਈਜਣਿਆ, ਉਹਦੀ ਜਦਦਾ ਨਾਮ ਨਿਸ਼ਾਨ ਹੈ ਨਾ
ਨਾ ਉਹ ਜਾਣ ਪੰਜ ਤਤ ਦਾ ਪੁਤਲਾ ਈ, ਜਿਨ੍ਹਾਂ ਰਖਿਆ ਖੁਦੀ ਗੁਮਾਨ ਹੈ ਨਾ
ਉਹਦੀ ਆਸ਼ਕਾਂ ਰਮਜ਼ ਮਲੂਮ ਕੀਤੀ, ਜਿਨ੍ਹਾਂ ਰਖਿਆ ਖੁਦੀ ਗੁਮਾਨ ਹੈ ਨਾ

1 ਚੰਦਰਮਾਂ ਅਤੇ ਸੂਰਜ।

ਆਸ਼ਕ ਇਸ਼ਕ ਦੇ [1]ਮੁਦਗੰਮ ਹੋ ਗਏ ਕੋਈ ਪਕੜਿਆਦੀਨ ਇਮਾਨ ਹੈ ਨਾ
ਗੁੰਗੇ[2]ਵਾਂਗਰਾਂ ਦੇਖ ਦਿਲ ਰਹੇ ਰਾਜੀ, ਕੀਤੀ ਜਾਂਵਦੀ ਬਾਤ ਬਿਆਨ ਹੈ ਨਾ
ਦੇਯਾ ਸਿੰਘ ਇਹ ਬਾਤ ਨਾ ਕਹਿਣ ਵਾਲੀ,ਰਹਿੰਦੀਚੰਦਰੀਯਾਰਜ਼ਬਾਨ ਹੈ ਨਾ

79 ਉਨਾਸੀਵੇਂ ਸਾਲ ਦਾ ਹਵਾਲ

ਗੁਜ਼ਰ ਗਏ ਉਨਾਸੀ ਸਾਲ ਐਵੇਂ, ਗਾਫਲ ਹੋਇਕੇ ਪਾਪੀਆ ਸੌ ਰਿਹਾ
ਨਾ ਤੈਂ ਕਰ ਲਿਆ ਭਜਨ ਪ੍ਰਮਾਤਮਾਂ ਦਾ, ਲਗਾ ਏਸ ਜਹਾਨ ਦਾ ਮੋਹ ਰਿਹਾ
ਕਿਤੇ ਵਖਰੇ ਬੈਠ ਨਾ ਜਾਪ ਕੀਤਾ, ਐਵੇਂ ਗੁਜ਼ਰਦਾ ਮਾਘ ਤੇ ਪੋਹ ਰਿਹਾ
ਨਹੀਂ ਏਸ ਦੀ ਸਮਝ ਵਿਚਾਰ ਕੀਤੀ, ਸੋਹੰ[3] ਸ਼ਬਦ ਜੋ ਅੰਦਰੋਂ ਹੋ ਰਿਹਾ
ਚੁਭਾ ਮਾਰ ਕੇ ਨਹੀਂ ਇਸ਼ਨਾਨ ਕੀਤਾ, ਇਸ਼ਕੇ [4]ਬਹਿਰ ਦੇ ਉਰੇ ਖਲੋ ਰਿਹਾ
ਵਿਚੋਂ ਮੇਲ[5] ਦਵੈਸ਼ ਨਾ ਦੂਰ ਕੀਤਾ, ਐਵੇਂ ਬਾਹਰ ਦੇ ਕਪੜੇ ਧੋ ਰਿਹਾ
ਮੰਦਰ ਵਿਚ ਨਾ ਗਿਆਨ [6]ਚਰਾਗਧਰਿਆਦੀਪਕਗੈਸਦੀਬਾਲਦਾ ਲੋ ਰਿਹਾ
ਚੰਨਣ [7]ਚਿਤ ਵਾਲੀ ਮਾਲਾ ਨਹੀਂ ਫੇਰੀ, ਮਣਕੇ ਕਾਠ ਦੇ ਰੋਜ਼ ਪਰੋ ਰਿਹਾ
ਭਾਣਾ ਮੰਨ ਨਾ ਕਦੀ ਬੇ ਫਿਕਰ ਹੋਇਆ, ਚਿੰਤਾ ਨਦੀ ਮੇਂ ਜੀਵ ਡੁਬੋ ਰਿਹਾ
ਦੇਯਾ ਸਿੰਘ ਕਸੂਰ ਵਿਚ ਅਖੀਆਂ ਦੇ, ਤਾਹੀਏਂ ਇਕ ਨੂੰ ਸਮਝਦਾ ਦੋ ਰਿਹਾ

80 ਅਸੀਵੇਂ ਸਾਲ ਦਾ ਹਵਾਲ

ਉਮਰ ਅਸੀਵੇਂ ਸਾਲ ਦੀ ਅਕਲਮੰਦਾ, ਕੀਤੀ ਬੰਦਗੀ ਬਾਝ ਵੈਰਾਨ ਐਵੇਂ
ਆਖਰ ਸਚ ਦੇ ਵਿਚ ਸੀ ਨਫਾ ਤੈਨੂੰ, ਰਖੀ ਝੂਠ ਦੀ ਖੋਹਲ ਦੁਕਾਨ ਐਵੇਂ
ਧੁਰੋਂ ਹੁਕਮ ਸੀ [8]ਇਕ ਦੇ ਪੂਜਨੇ ਦਾ, ਕੀਤਾ ਗੈਰ ਦੀ ਤਰਫ ਧਿਆਨ ਐਵੇਂ
ਤੇਰੇ ਵਿਚ ਕਰਤੂਤ ਹੈਵਾਨ ਦੀ ਏ, ਤੈਨੂੰ ਆਖਦੇ ਲੋਕ ਇਨਸਾਨ ਐਵੇਂ
ਮਸਲਾ ਇਸ਼ਕ ਦਾ ਕਦੀ ਨਾ ਸਹੀ ਕੀਤਾ,ਕੀਤੇ ਮੁਖ ਥੀਂ ਗਲਤਬਿਆਨ ਐਵੇਂ
ਚਾਹੀਦਾ ਜਿਗਰ ਤੇ ਹਕ ਤਕਬੀਰ ਕਰਨੀ, ਕੀਤੀ ਬਕਰੀਭੇਡਕੁਰਬਾਨ ਐਵੇਂ
ਥੋਹੜੇ ਰੋਜ਼ ਜਹਾਨ ਤੇ ਰਹਿਣ ਪਿਛੇ,ਰੋਹੜ ਛਡਿਆ ਸਿਦਕ ਈਮਾਨ ਐਵੇਂ
ਅਠਸਠ ਧਾਮ ਘਰਭੀ ਤੇਰੇਬੰਦਿਆ ਓਏਤੀਰਥ ਜਾ ਜਾ ਕਰੇਂਇਸ਼ਨਾਨ ਐਵੇਂ
ਕੀਤਾ ਪਲਕ ਨਾ ਯਾਦ ਪ੍ਰਮਾਤਮਾਂ ਨੂੰ,ਰਿਹਾ ਧੰਦਿਆਂ ਵਿਚ ਗਲਤਾਨ ਐਵੇਂ
ਹੁੰਦਾ ਸਚ ਦੇ ਵਿਚ ਇਤਬਾਰ ਵਡਾ, ਪਈ ਤੁਧ ਨੂੰ ਝੂਠ ਦੀ ਬਾਨ ਐਵੇਂ

1 ਮਸਤ ਖਾਮੋਸ਼ । 2 ਜਿਉਂ ਗੁੰਗਾ ਗੁੜ ਖਾ ਕੇ ਅੰਦਰੋਂ ਖੁਸ਼ ਹੈ ਮੂੰਹੋਂ ਦਸ ਨਹੀਂ ਸਕਦਾ ਮਿਠਾ ਸਵਾਦ । 3 ਜੋਤ ਦੀ ਧੁਨ । 4 ਵਿਚਾਰ ਤੋਂ ਬਗੈਰ । 5 ਈਰਖਾ ਤੇ ਦਵੈਤ ਭਾਵ । 6 ਗਿਆਨ ਵਿਚਾਰ ਦਾ ਦੀਵਾ । 7 ਦਿਲ ਧਿਆਨ ਵਿਚ ਨਹੀਂ ਕੀਤਾ । 8 ਇਕ ਰਬ ਤੋਂ ਬਗੈਰ ਹੋਰ ਕੋਈ ਨਹੀਂ ।

ਕੋਈ ਰੋਜ਼ ਜਹਾਨ ਤੇ ਜ਼ਿੰਦਗਾਨੀ, ਕਰੇਂ ਗਾਫਲਾ ਖੁਦੀ ਗੁਮਾਨ ਐਵੇਂ
ਆਖਰਕਾਰ ਤੂੰ ਖਾਕ ਦਰ ਖਾਕ ਹੋਣਾ, ਬਣਿਆ ਜਗ ਤੇ ਫਿਰੇਂ ਪ੍ਰਧਾਨ ਐਵੇਂ
ਦੇਯਾ ਸਿੰਘ ਹੈ ਦਮਾਂ ਦੀ ਖੇਲ ਸਾਰੀ, ਅਟਕੀ ਵਿਚ ਕਲਬੂਤ ਦੇ ਜਾਨ ਐਵੇਂ

81 ਇਕਾਸੀਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਇਕਾਸੀ ਬਰਸਾਂ, ਕੀਤਾ ਨਹੀਂ ਹਿਸਾਬਾਂ ਨੂੰ।ਗਫਲਤ ਦੇ ਵਿਚ ਉਮਰ ਗੁਜ਼ਾਰੀ ਖਾ ਖਾ ਮਾਸ ਕਬਾਬਾਂ ਨੂੰ। ਘੋੜਾ ਨਫਸ ਅਵਾਰਾ ਛਡਿਆ ਖਿਚਿਆ ਨਹੀਂ ਤੈਂ ਵਾਗਾਂ ਨੂੰ। ਇਸ਼ਰਤ ਐਸ਼ ਕਰੀ ਮਨ ਭਾਣੀ ਭਰਸੇਂ ਅਗਾਂਹ ਅਜ਼ਾਬਾਂ ਨੂੰ। ਇਕ ਰੋਜ਼ਹੈ ਜਾਣਾਜਾਨੀ, ਹਿੰਦੁਸਤਾਨ ਪੰਜਾਬਾਂ ਨੂੰ। ਕਿਚਰ ਤਾਂਈਂ ਮਲੇਂ ਬਦਨ ਪਰ ਖੁਸ਼ਬੂ ਅਤਰ ਗੁਲਾਬਾਂ ਨੂੰ। ਕਿਚਰ ਕੁ ਪੜੇਂ ਪੜ੍ਹਾਵੇਂ ਆਲਮ ਚਲਣਾ ਛੋਡ ਕਿਤਾਬਾਂ ਨੂੰ। ਪਹਿਨੇਂਗਾ ਕਦ ਤਾਈਂ ਅਮੀਰਾ ਪੈਂਟਾਂ ਕੋਟ ਜੁਰਾਬਾਂ ਨੂੰ। ਕਬ ਤਕ ਕਰੇਂ ਇਲਾਜ ਹਕੀਮਾਂ, ਦੇ ਦੇ ਪੁੜੀ ਜੁਲਾਬਾਂ ਨੂੰ। ਸਿਮਰਨ ਭਜਨ ਦਯਾ ਨਹੀਂ ਕੀਨੀ ਦੇਵੇਂ ਕਿਵੇਂ ਜਬਾਬਾਂ ਨੂੰ। ਦੇਯਾ ਸਿੰਘ ਤੈਂ ਕਬ ਤਕ ਦੇਖੇਂ ਨੀਂਦਰ ਵਿਚ [1]ਖਵਾਬਾਂ ਨੂੰ।

82 ਬਿਆਸੀਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਬਿਆਸੀ ਬਰਸਾਂ ਨਾ ਸਮਝਿਆ ਜਗ ਫਾਨੀ ਹੈ। ਗਲਫਤ ਦੇ ਵਿਚ ਪੁਰਸ਼ ਪਿਆਰੇ ਇਤਨੀ ਉਮਰ ਵਿਹਾਨੀ ਹੈ॥ ਸਮਝ ਅਜੇ ਸਮਝਾ ਲੈ ਦਿਲ ਨੂੰ ਕਰਦਾ [2]ਫੇਲ ਸ਼ੈਤਾਨੀ ਹੈ। ਕਾਫਰ ਦੀ ਕਰਤੂਤ ਕਰੇਂਦਾ ਮੋਮਨ ਬਣੇ ਜ਼ਬਾਨੀ ਹੈ। ਸੂਰਤ ਸ਼ਕਲ ਬੁਰੇ ਬਦ ਜਿਹੀ ਬਣਦਾ ਯੂਸਫ ਸਾਨੀ ਹੈ। ਹਾਂ ਮੈਂ ਕਿਥੋਂ ਚਲਕੇ ਆਇਆ ਇਹੀ ਬਾਤ ਨਾ ਜਾਨੀ ਹੈ। ਪਾਕ ਜ਼ਾਤ ਨੇ ਪੈਦਾ ਕੀਤਾ ਇਸਦਾ ਨਾਮ ਰੂਹਾਨੀ ਹੈ। ਹੈ ਖੁਦ ਨੂਰ ਨੂਰ ਚੋਂ ਬਣਿਆ,ਨਸਲ ਅਸਲ ਰਹਿਮਾਨੀ ਹੈ। ਲਾਲ ਵਡਾ ਵਡਮੁਲਾ ਏਹ ਹੈ ਕੀਮਤ ਅਸਲ ਨਾ ਜਾਨੀ ਹੈ। ਮਿਰਤ ਮੰਡਲ ਵਿਚ ਆਕਰ ਬੈਠੀ ਏਹ ਵਸਤੂ ਅਸਮਾਨੀ ਹੈ। ਪੰਖ ਬਿਨਾਂ ਉਡ ਜਾਵਣ ਵਾਲਾ ਯੇਹ ਤੋ ਭੌਰ ਸੈਲਾਨੀ ਹੈ। ਨਾ ਇਹ ਵਸਤੂ ਜਾਣ ਆਪਣੀ, ਇਸ ਨੂੰ ਜਾਣ ਬਿਗਾਨੀ ਹੈ। ਜਾਤ ਬਜਾਤ ਵਰਨ ਤੋਂ ਬਾਹਰ ਘਟ ਘਟ ਬੀਚ ਸਮਾਨੀ ਹੈ। [3]ਕੁਲਰ ਰੂਹ ਮਿਨ ਅੰਦਰ ਰਬੀ ਕਹਿੰਦੀ ਆਇਤ ਰਬਾਨੀ ਹੈ। ਨਾ ਇਹ ਕਰੇ ਅਹਾਰ ਅੰਨ ਦਾ

1 ਇਹ ਸੰਸਾਰ ਸੁਪਨਾ ਹੈ। 2 ਭੈੜੇ ਕੰਮ। 3 ਸ਼ਕਲ ਮੋਮਨਾਂ ਕੰਮ ਕਾਫਰਾਂ।

ਨਾ ਪੀਵਤ ਜਲ ਪਾਣੀ ਹੈ। [1]ਸ਼ਿਵ ਰੂਪ ਕੂਟਸਤ ਆਤਮਾ, ਨਾ ਇਹ ਮਰਦ ਜਨਾਨੀ ਹੈ। ਏਹ ਵਸਤੂ ਸਦ ਜੀਵਨ ਵਾਲੀ ਕੌਣ ਕਹੇ ਮਰ ਜਾਣੀ ਹੈ। ਪਾਣੀ ਪਉਣ ਦਾ ਪੁਤਲਾ ਕਰਕੇ ਧਰਿਆ ਨਾਮ ਪਰਾਨੀ ਹੈ। ਮੁਸ਼ਕਲ ਬਾਤ ਸਮਝ ਵਿਚ ਆਵੇ ਹੁੰਦੀ ਅਕਲ ਹੈਰਾਨੀ ਹੈ। ਆਸ਼ਕ ਲੋਕਾਂ ਨੁਕਤਾ ਚੀਨਾਂ, ਰਮਜ਼ ਹਕੀਕ ਪਛਾਣੀ ਹੈ। ਕਿਨ੍ਹਾਂ ਬਜ਼ੁਰਗਾਂ ਮਾਲੂਮ ਕੀਤਾ ਮਖਫੀ ਰਾਜ਼ ਰੂਹਾਨੀ ਹੈ। ਸ਼ਾਮ ਵੇਦ ਰਿਗ ਜੁਜਰ ਅਥਰਬਣ ਬ੍ਰਹਮ ਪੁਰਖ ਕੀ ਬਾਨੀ ਹੈ। ਸਮਝਣ ਵੇਦ ਵਿਦਾਂਤੀ ਪੰਡਤ ਜੋ ਲਿਖਿਆ ਵੇਦ ਪੁਰਾਣੀ ਹੈ। ਦੇਯਾ ਸਿੰਘ ਯੇਹ ਬਾਤ ਬ੍ਰਹਮ ਕੀ, ਜਾਨਣ ਬ੍ਰਹਮ ਗਿਆਨੀ ਹੈ।

### 83 ਤਿਰਆਸੀਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਤਿਰਾਸੀ ਬਰਸਾਂ, ਤੈਨੂੰ ਗਿਆਨ ਨਾ ਆਇਆ ਈ। ਬਿਰਧ ਅਵਸਥਾ ਦਾਹੜਾ ਚਿਟਾ, ਵਾਂਗਰ ਪੂਛ ਵਧਾਇਆ ਈ। ਜੋ ਦੁਨੀਆਂ ਨੂੰ ਸਾਜਣਹਾਰਾ ਸਿਰਜਣਹਾਰ ਭੁਲਾਇਆ ਈ। ਖਲਕਤ ਏਕ ਏਕੋ ਪ੍ਰਮੇਸ਼ਵਰ ਏਕ ਬ੍ਰਹਮ ਕੀ ਮਾਇਆ ਈ॥ ਇਕ ਨੂੰ ਛਡ ਦੂਜਾ ਮੰਨ ਬੈਠੋਂ ਕਿਸ ਨੇ ਇਲਮ ਪੜ੍ਹਾਇਆ ਈ। ਤੈਂ ਨੇ ਐਨ ਗੈਨ ਦਾ ਨੁਕਤਾ ਕਿਉਂ ਨਾ ਦਿਲੋਂ ਉਠਾਇਆ ਈ। ਗੈਬੀ ਰਾਜ ਫਕੀਰਾਂ ਵਾਲਾ, ਤੈਨੂੰ ਹਥ ਨਾ ਆਇਆ ਈ। ਕਾਲਬ ਖੋਹਲ ਕਲਬ ਦਾ ਖਾਨਾ, ਨਹੀਂ ਕਿਸੇ ਦਿਖਲਾਇਆ ਈ। ਦਸਮ ਦੁਆਰ ਦਾ ਭੇਤ ਤੁਸਾਂ ਨੂੰ ਨਹੀਂ ਕਿਸੇ ਕਰਵਾਇਆ ਈ। ਦੇਯਾ ਸਿੰਘ ਵਿਚ ਗਾੜ੍ਹੀ ਗਫਲਤ ਜਨਮ ਅਮੋਲ ਗਵਾਇਆ ਈ।

### 84 ਚੁਰਾਸੀਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਚੁਰਾਸੀ ਬਰਸਾਂ, ਚਾਰ ਵੇਦ ਫੁਰਮਾਤੇ ਹੈਂ। ਸੁਣੀ ਅਵਾਜ਼ ਨਹੀਂ ਤੈਂ ਬੋਲੇ ਹੋਕਾ ਮਾਰ ਜਗਾਤੇ ਹੈਂ। ਸੰਤ ਮਹਾਤਮਾਂ ਮਾਸਟਰ ਜਾਨੋਂ ਸਬਕ ਸਲੋਕ ਪੜ੍ਹਾਤੇ ਹੈਂ। ਪਾਰਸ ਰੂਪ ਸੰਤ ਪ੍ਰਮੇਸ਼ਵਰ ਛੂਹ ਕੰਚਨ ਕਰ ਜਾਤੇ ਹੈਂ। ਬਾਦਲ ਰੂਪ ਸੰਤ ਜਨ ਮਾਨੋ ਮੇਘ ਨਾਮ ਬਰਸਾਤੇ ਹੈਂ। ਜੇ ਕੋਈ ਆਨ ਬਣੇ ਜਗਿਆਸੂ, ਦਿਲ ਦਾ ਭਰਮ ਮਿਟਾਤੇ ਹੈਂ। ਅਮੀ ਕੁੰਡ ਪੁਰ ਬੈਠੇ ਸਾਧੂ ਅੰਮ੍ਰਿਤ ਨਾਮ ਪਿਲਾਤੇ ਹੈਂ। ਭਵ ਸਾਗਰ ਥੀਂ ਪਾਰ ਪੂਰ ਨੂੰ, ਬਿਨਾਂ ਜਹਾਜ਼ ਲੰਘਾਤੇ ਹੈਂ। ਜਿਸ ਮੰਜ਼ਲ ਵਿਚ ਸੇ ਤੂੰ ਹੈਂ ਨਾ ਵੋਹ ਮੰਜ਼ਲ ਦਿਖਲਾਤੇ

---

1 ਈਸ਼ਵਰ।

ਹੈਂ। ਅਗਿਆਨ ਅੰਧੇਰਾ ਦੂਰ ਕਰੇਂਦੇ, ਗੈਸ ਗਿਆਨ ਜਗਾਤੇ ਹੈਂ। ਬਾਜ ਬਬੇਕ ਛੋੜ ਕਰ ਪੀਛੇ ਮਨ ਪੰਛੀ ਫੜ ਲਿਆਤੇ ਹੈਂ। ਸੰਤ ਜਨਾਂ ਨੂੰ ਸਮਝ ਲਲਾਰੀ ਰੰਗ ਮਜੀਠ ਚੜ੍ਹਾਤੇ ਹੈਂ। ਦੁਨੀਆਂ ਦੇ ਵਿਚ ਕਰਨ ਅਮੀਰੀ ਨਾਮ ਫਕੀਰ ਸਦਾਤੇ ਹੈਂ। ਵਡਾ ਮਰਤਬਾ ਸੰਤ ਜਨਾਂ ਦਾ ਰਾਜੇ ਸੀਸ ਨਿਵਾਤੇ ਹੈਂ। ਦੁਨੀਆਂ ਬੀਚ ਬਾਦਸ਼ਾਹ ਜੇਹੜੇ ਨਾਲ ਅਦਾਬ ਬੁਲਾਤੇ ਹੈਂ। ਸ਼ਾਹੂਕਾਰ ਧੁਜਾ[1] ਦੇ ਮਾਲਕ ਧਰਨੀ [2]ਤਵਾਮ ਖਿਲਾਤੇ ਹੈਂ। ਸੀਤ ਰੂਪ ਸੰਤ ਪ੍ਰਮੇਸ਼ਵਰ ਛਡ ਜਾਤੇ ਹੈਂ। ਸੰਤ ਸਰੂਪ ਖਾਕ ਬਣ ਬੈਠੇ, ਖਾਕ ਉਪਰ ਲਿਟ ਜਾਤੇ ਹੈਂ। ਪਲੰਘ ਦਰੀ ਕੁਰਸੀ ਭੀ ਏਕੋ, ਬਿਸਤਰ ਨਹੀਂ ਬਿਛਾਤੇ ਹੈਂ। ਆਸ਼ਕ ਸੰਤ ਮਿਸਲ ਪਰਵਾਨੇ ਸ਼ਮ੍ਹਾਂ ਉਪਰ ਜਲ ਜਾਤੇ ਹੈਂ। [3]ਮਹਾਂਵਾਕ [4]ਸਰਵਣ ਵਿਚ ਪਾਕੇ, ਜੀਵੋਂ ਬ੍ਰਹਮ ਬਨਾਤੇ ਹੈਂ। ਦੇਯਾ ਸਿੰਘ ਸੰਤਨ ਕੀ ਮਹਿਮਾ ਵੇਦ ਭੀ ਚਾਰੇ ਗਾਤੇ ਹੈਂ।

### 85 ਪਚਾਸੀਵੇਂ ਸਾਲ ਦਾ ਹਵਾਲ

ਹੋ ਗਈ ਉਮਰ ਪਚਾਸੀ ਬਰਸ ਦੀ, ਪੁਰਸ਼ਾ ਕਰੀਂ ਖਿਆਲਾਂ ਨੂੰ। ਅਜੇ ਸਮਝ ਕਰ ਸਿਮਰ ਸੁਆਮੀ ਦੇਖੀਂ ਚਿਟੜੇ ਵਾਲਾਂ ਨੂੰ। ਸੁਬ੍ਹਾ ਦੁਪਹਿਰ ਗਈ ਦਿਨ ਢਲਿਆ ਦੇਖ ਲਵੇਂ ਤਰਕਾਲਾਂ ਨੂੰ। ਡਿਗ ਡਿਗ ਪੈਂਦੇ ਲੋਕ ਹਸੇਂਦੇ ਦੇਖ ਤੁਮਾਰਿਆਂ ਹਾਲਾਂ ਨੂੰ। ਇਜ਼ਤ ਗਈ ਬੇਅਦਬੀ ਹੋਈ, ਘਰ ਦੇ ਦੇਵਣ ਗਾਲ੍ਹਾਂ ਨੂੰ॥ ਕਪੜਾ ਗਲੋਂ ਉਤਾਰਿਆ ਤੇਰਾ [5]ਬੋਦਾ ਹਾੜ ਸਿਆਲਾਂ ਨੂੰ। ਖਾ ਕਰ ਆਪ ਤੇਰੀ ਵਲ ਭੇਜਣ, ਬਚਿਆਂ ਟੁਕੜਿਆਂ ਦਾਲਾਂ ਨੂੰ। ਅਜੇ ਪਿਆਰ ਦਿਲੋਂ ਨਹੀਂ ਜਾਂਦਾ, ਚੁੰਮਦਾ ਲਾਲ ਗੁਪਾਲਾਂ ਨੂੰ। ਪੈਸਾ ਦਿਓ ਅਫੀਮ ਖਾਣ ਨੂੰ, ਆਖੇ ਪੁਤਰਾਂ ਲਾਲਾਂ ਨੂੰ। ਵਾਂਗ ਫਕੀਰ ਆਜਜ਼ ਹੋ ਕੇ ਕਰਨਾ ਪਵੇ ਸਵਾਲਾਂ ਨੂੰ। ਜਿਨ੍ਹਾਂ ਵਾਸਤੇ ਖਟ ਖਟ ਮਰਿਆ, ਗਾਫਲ ਦੌਲਤ ਮਾਲਾਂ ਨੂੰ। ਅਖੀਆਂ ਨਾਲ ਦੇਯਾ ਸਿੰਘ ਦੇਖਿਆ, ਸਭ ਨੇ ਗ੍ਰਿਹਸਥ ਜੰਜਾਲਾਂ ਨੂੰ।

### 86 ਛਿਆਸੀਵੇਂ ਸਾਲ ਦਾ ਹਵਾਲ

ਹੋ ਗਈ ਉਮਰ ਛਿਆਸੀ ਬਰਸ ਦੀ, ਛਡ ਦੇ ਹਿਰਸ ਨਿਮਾਣੀ ਨੂੰ। ਰੋ

---

1 ਕਰੋੜ ਪਤੀ। 2 ਭੋਜਨ ਛਕਾਂਦੇ ਹਨ। 3 ਸੁਭ ਉਪਦੇਸ਼। 4 ਕੰਨਾਂ ਵਿਚ। 5 ਪੁਰਾਣਾ ਕਪੜਾ।

ਰੋ ਕੇ ਪਛਤਾਵੇਂ ਪਾਪੀ ਇਤਨੀ ਉਮਰ ਵਿਹਾਣੀ ਨੂੰ ॥ ਅਜੇ ਵਕਤ ਹੈ ਨਾਲ ਸਿਦਕ ਦੇ ਪੜ੍ਹ ਸਤਿਗੁਰ ਦੀ ਬਾਣੀ ਨੂੰ। ਜਿਨ੍ਹਾਂ ਪੁਤਾਂ ਨੂੰ ਦੁਧ ਪਿਲਾਇਆ ਓਹ ਨਹੀਂ ਦੇਂਦੇ ਪਾਣੀ ਨੂੰ। ਨੂੰਹ ਨੇ ਆਣ ਬਿਦਾਵਾ ਦਿਤਾ ਸਸ ਰਾਜੇ ਦੀ ਰਾਣੀ ਨੂੰ। ਦੁਧ ਦਹੀਂ ਦੀ ਮਾਲਕ ਬਣ ਗਈ, ਬੈਠੀ ਪਕੜ ਮਧਾਣੀ ਨੂੰ। ਘਰ ਦੇ ਕਾਰਜ ਆਪ ਕਰੇਂਦੇ, ਪੁਛਦਾ ਕੌਣ ਸਿਆਣੀ ਨੂੰ। ਸ਼ਾਹੂਕਾਰਾ ਕੌਣ ਕਰਾਵੇ ਸ਼ਾਹੂਕਾਰ ਦੀ ਸ਼ਾਹਣੀ ਨੂੰ। ਸੁਖ ਭੋਗੇ ਦੁਖ ਭਰਨੇ ਆ ਗਏ ਸੋਢੀ ਦੀ ਸੋਢਿਆਣੀ ਨੂੰ। ਜੇਬ ਖਰਚ ਕਿਹੜਾ ਪਕੜਾਵੇ ਖਤਰੀ ਦੀ ਖਤਰਾਣੀ ਨੂੰ। ਭਾਗ ਨਿਖਤਰੇ ਹਾਰਾਂ ਦੇ ਗਏ, ਭਾਗਾਂ ਭਰੀ ਸੁਆਣੀ ਨੂੰ। ਟੁਕੜਾ ਮਿਲਦਾ ਨਾਲ ਨਸੀਬਾਂ, ਦੁਧ ਮਲਾਈਆਂ ਖਾਣੀ ਨੂੰ। ਘਰ ਵਿਚ ਕਿਹੜਾ ਮਾਨ ਕਰਾਵੇ, ਧਕੇ ਮਿਲਣ ਨਿਮਾਣੀ ਨੂੰ। ਸਭ ਕੋਈ ਕਹਿੰਦਾ ਘਰ ਨਹੀਂ ਰਖਣੀ, ਸੁਟ ਦਿਓ ਚੀਜ਼ ਨਿਮਾਣੀ ਨੂੰ। ਦੇਯਾ ਸਿੰਘ ਦੁਨੀਆਂ ਨੂੰ ਦੇਖੇ, ਸਭ ਕੋਈ ਚਾਂਹਦਾ ਹਾਣੀ ਨੂੰ।

### 87 ਸਤਾਸੀਵੇਂ ਸਾਲ ਦਾ ਹਵਾਲ

ਉਮਰ ਸਤਾਸੀ ਚਲ ਪਈ ਤੇਰੀ,ਸਮਝ ਅਜੇ ਹੁਣ ਵੇਲਾ ਈ। ਮਾਇਆ ਜੋੜੇ ਲਾਖ ਕਰੋੜੀ, ਸੰਗ ਨਾ ਜਾਣਾ ਧੇਲਾ ਈ। ਕਾਰੂੰ ਗੰਜ ਖਜ਼ਾਨੇ ਜੋੜੇ ਗਿਆ ਜਹਾਨੋਂ ਵੇਹਲਾ ਈ। ਖੋਹਲ ਅੱਖਾਂ ਨੂੰ ਵੇਖ ਚੁਤਰਫੇ, ਇਹ ਦੁਨੀਆਂ ਜਗ ਮੇਲਾ ਈ। ਆਪ ਬਣਾਵੇ ਆਪ ਖਪਾਵੇ, ਜਗਤ ਮਦਾਰੀ ਖੇਲਾ ਈ॥ ਕੌਣ ਅਗੇ ਇਕਰਾਰ ਲਿਆਵੇ, ਮੌਤ ਗੁਰੂ ਜਗ ਚੇਲਾ ਈ। ਹੀਰੇ ਹਰਨ ਪ੍ਰਾਣੀ ਉਤੇ, ਪਏ ਅਚਾਨਕ ਸੇਲਾ ਈ। ਸਬਜ਼ ਰੰਗੀਨ ਜਿਵੇਂ ਵਿਚ ਹਾਂਡੀ ਭੜਥਾ ਬਣੇ ਕਰੇਲਾ ਈ। ਗੁਟਕੂੰ ਗੁਟਕੂੰ ਕਰੇ ਕਬੂਤਰ ਸਿਰ ਪੁਰ ਪਵੇ ਗੁਲੇਲਾ ਈ। ਤੂੰ ਇਨਸਾਨ ਫਿਰੇਂ ਵਿਚ ਦੁਨੀਆਂ ਗਾਫਲ ਰਬ ਗਹੇਲਾ ਈ। ਨਾਜ਼ਕ ਬਦਨ ਬਰੀਕ ਪਿਆਰੇ, ਜਗਤ ਬਾਗ ਵਿਚ ਕੇਲਾ ਈ। ਦੇਯਾ ਸਿੰਘ ਤਕਦੀਰ ਅਜ਼ਲ ਦੀ ਮੌਤ ਛੁਰੀ ਤੂੰ ਲੇਲਾ ਈ।

### 88 ਅਠਾਸੀਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਅਠਾਸੀ ਬਰਸ ਦੀ,ਅਕਲ ਤੇਰੀ ਜਾਨ ਖਾਲੀ ਹੈ।ਬ੍ਰਹਮ ਵਿਚਾਰ ਨਾ ਪੈਦਾ ਕੀਤਾ,ਉਮਰ ਅਕਾਰਥ ਗਾਲੀ ਹੈ। ਤੂੰ ਵਿਚ ਇਲਮ ਖਪੇਂ

ਦਿਨ ਰਾਤੀਂ ਇਲਮੋਂ ਬਾਤ ਨਿਰਾਲੀ ਹੈ। ਤੂੰ ਰੱਬ ਨੂੰ ਵਿਚ ਮਜ਼ਬਾਂ ਭਾਲੇਂ ਇਹ ਸਭ ਵਹਿਮ ਖਿਆਲੀ ਹੈ। ਤੂੰ ਵਿਚ ਜੰਗਲਾਂ ਭਾਲਣ ਜਾਵੇਂ, ਬਾਗੀਂ ਰਹਿੰਦਾ ਮਾਲੀ ਹੈ।ਤੂੰ ਕਿਉਂ ਬੈਠਾ ਰਿਹਾ ਪਰਵਾਨੇ, ਬਲਦੀ ਸ਼ਮ੍ਹਾਂ ਦੀਵਾਲੀ ਹੈ। ਵਿਚ ਦਰਵਾਜ਼ੇ ਆਜਜ਼ ਹੋ ਕੇ ਲੈਂਦਾ ਖੈਰ ਸਵਾਲੀ ਹੈ। ਉਸ ਨੇ ਵਸਲ[1] ਸਜਣ[2] ਦਾ ਕੀਤਾ, ਜਿਸ ਰਖੀ ਜਾਨ [3]ਹਥਾਲੀ ਹੈ। ਆਸ਼ਕ ਦੀ ਅਜ਼ਮਾਇਸ਼ ਕਰਕੇ ਦੇਂਦਾ ਯਾਰ ਦਿਖਾਲੀ ਹੈ। ਬਾਰਾਂ ਬਰਸ ਮਝੀ ਨੂੰ ਚਾਰੇ ਮਿਲਦੀ ਹੀਰ ਸਿਆਲੀ ਹੈ। ਸੋਇਨਾ ਟੂੰਬ ਬਣੇ ਉਸ ਵੇਲੇ ਪੈਂਦਾ ਜਦੋਂ ਕੁਠਾਲੀ ਹੈ। ਜਦ ਕਪੜਾ ਹੋ ਜਾਵੇ ਨਿਰਮਲ ਚੜ੍ਹਦਾ ਰੰਗ ਜੰਗਾਲੀ ਹੈ। ਦਰਜੀ ਪਾਸ ਬਣੇ ਜਾਂ ਲੀਰਾਂ, ਬਣੇ ਕਮੀਜ਼ ਬੰਗਾਲੀ ਹੈ। ਮੇਵੇ ਧੁਪ ਸਹੇ ਸਿਰ ਉਪਰ ਤਾਂ ਪਕਦੇ ਫੜਕੇ ਲਾਲੀ ਹੈ। ਰੂੰ ਨੂੰ ਫੜ ਪਿੰਜੇ ਜਦ ਪੇਂਜਾ,ਤਾਂ ਬਣਦਾ ਲੇਫ ਨਿਹਾਲੀ ਹੈ। ਨਾਲ ਦਲਾਲ ਮੁਸੀਬਤ ਪਾਵੇ, ਮਿਲਦੀ ਤਦ ਦਲਾਲੀ ਹੈ। ਮਤਲਬ ਤਿਨ੍ਹਾਂ ਨੇ ਹਾਸਲ ਕੀਤੇ, ਜਿਨ੍ਹਾਂ ਮੁਸੀਬਤ ਝਾਲੀ ਹੈ। ਦੈਯਾ ਸਿੰਘ ਗਲ ਦੂਰ ਇਸ਼ਕ ਦੀ ਇਹ ਮੰਜ਼ਲ ਨਹੀਂ ਸੁਖਾਲੀ ਹੈ।

### 89 ਉਨਾਨਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਉਨਾਨਵੇਂ ਬਰਸ ਦੀ,ਉਹ ਗਲ ਤੈਨੂੰ ਆਈ ਨਾ॥ ਵੇਦ ਪੁਰਾਣਾਂ ਵਿਚੋਂ ਤੈਨੂੰ ਅਸਲੀ ਦਾਤ [4]ਥਿਆਈ ਨਾ॥ ਮਕੇ ਮਦੀਨੇ ਜਾਣ ਔਣ ਦੀ ਦਿਲ ਥੀਂ ਬਾਤ ਮੁਕਾਈ ਨਾ॥ ਬੁੜ ਬੁੜ ਕਰੇਂ ਦੀਵਾਨਿਆਂ ਵਾਂਗੂੰ ਪਾਕੇ ਦਾਤ ਛੁਪਾਈ ਨਾ। ਮੈਂ ਮੇਰੀ ਨੇ ਮਾਰ ਮੁਕਾਇਆ ਦਿਲ ਥੀਂ ਹਿਰਸ ਗਵਾਈ ਨਾ। ਜੇ ਮੈਂ ਛਡਦਾ ਜੀਵ [5]ਬ੍ਰਹਮ ਦੀ ਪੈਂਦੀ ਕਦੀ ਜੁਦਾਈ ਨਾ। ਗੁਰੂ ਪੀਰ ਨੇ ਚੌਥੀ ਮੰਜ਼ਲ ਤਦੇ ਤੁਝੇ ਦਿਖਲਾਈ ਨਾ। ਭਲਾ ਭਲਾ ਫੁਰਮਾਏ ਪਾਪੀ, ਦਿਲ ਥੀਂ ਗਈ ਬੁਰਾਈ ਨਾ। ਉਪਰ ਲਿਬਾਸ ਸਫੇਦ ਪਹਿਨਿਆ, ਅੰਦਰੋਂ ਗਈ ਸਿਆਹੀ ਨਾ। ਕਰਮ ਧਰਮ ਫੁਰਮਾਏਂ ਮੁਖ ਥੀਂ ਕੀਤੀ ਆਪ ਕਮਾਈ ਨਾ। ਤੈਂ ਅੰਦਰ ਮੁਖ ਬਿਰਤੀ ਕਰਕੇ, ਸੁੰਨ ਸਮਾਧ ਲਗਾਈ ਨਾ॥ ਨਾਲ ਪਿਆਰੇ ਪ੍ਰੀਤ ਲਗਾਕੇ, ਸਿਰ ਦੇ ਨਾਲ ਨਿਬਾਹੀ ਨਾ। ਦੂਈ ਦਵੈਤ ਦੇ ਦੁਖੜੇ ਬਦਲੇ, ਖਾਧੀ ਕਦੇ ਦਵਾਈ ਨਾ॥ ਦੈਯਾ ਸਿੰਘ ਇਸ ਗਿਆਨ ਗੈਸ ਦੀ ਅੰਦਰੋਂ ਜੋਤ ਜਗਾਈ ਨਾ।

1 ਦਰਸ਼ਨ। 2 ਸਜਣ ਪ੍ਰਮਾਤਮਾ ਦਾ। 3 ਜਾਨ ਤਲੀ ਤੇ ਰੱਖੀ। 4 ਹੱਥ ਨਾ ਆਈ। 5 ਬ੍ਰਹਮ ਗਿਆਨ ਦੀ ਅਵਸਥਾ।

90 ਨਬਵੇਂ ਸਾਲ ਦਾ ਹਵਾਲ

ਨਬੇ ਬਰਸ ਦੀ ਉਮਰ ਗਵਾਈ ਨਾਮ ਨਾ ਸਿਮਰਿਆ ਸਾਂਈ ਦਾ। ਨਹੀਂ ਤੁਰਨ ਦੀ ਤਾਕਤ ਰਹਿ ਗਈ, ਹਾਰ ਗਿਆ ਬਲ ਬਾਹੀਂ ਦਾ। ਖਤਮ ਹੋਣ ਪਰ ਆਇਆ ਜਾਨੀ ਲੇਖਾ ਬਰਸ ਛਿਮਾਹੀਂ ਦਾ। ਨਦੀ ਕਿਨਾਰੇ ਖੜਾ ਵਿਚਾਰਾ ਨਾਜ਼ਕ ਬੂਟਾ ਕਾਹੀ ਦਾ। ਪੈਰ ਪਸਾਰ ਪਿਆ ਵਿਚ ਵਿਹੜੇ, ਘਰ ਥੀਂ ਬਾਹਰ ਨਾ ਜਾਈਦਾ। ਇਹ ਕਲਬੂਤ ਅਨੂਪ ਸੀ ਤੇਰਾ, ਬਣ ਗਿਆ ਰੂਪ ਬਲਾਈਂ ਦਾ। ਜਿਉਂ ਕਰ ਮਿਰਗ ਡਰਾਵਣ ਕਾਰਨ, ਡਰਨਾ ਕੀਤਾ ਰਾਈ ਦਾ। ਇਹ ਪਿੰਜਰ ਸੀ ਤਖਤ ਮਿਸਰ ਦਾ ਬਣ ਗਿਆ ਖੇਤ ਨਿਆਈਂ ਦਾ। ਜਿਸਮ ਸੁੰਦਰ ਕਸ਼ਮੀਰੀ ਕੇਸਰ, ਬਣ ਗਿਆ ਗੋਬਰ ਗਾਈਂ ਦਾ। ਬ੍ਰਿਧ ਅਵਸਥਾ ਨਿਰੀ ਬਿਮਾਰੀ, ਹੁਣ ਕੀ ਬਣੇ ਦਵਾਈ ਦਾ। ਦੈਯਾ ਸਿੰਘ ਘਰ ਦਰਜੀ ਬੈਠਾ ਹੁਣ ਤੇ ਕਫਨ ਸੁਵਾਈ ਦਾ।

91 ਇਕਾਨਵੇਂ ਸਾਲ ਦਾ ਹਵਾਲ

ਹੋ ਗਈ ਉਮਰ ਇਕਾਨਵੇਂ ਬਰਸ ਦੀ ਕਦਮ ਨਾ ਤੁਰਿਆ ਜਾਂਦਾ ਈ। ਇਹ ਕਲਬੂਤ ਤਾਕਤੋਂ ਖਾਲੀ, ਨੌਂ ਨੌਂ ਝੂਟੇ ਖਾਂਦਾ ਈ। ਜਿਵੇਂ ਬੀਮਾਰ ਚਿਰਾਂ ਦਾ ਕੋਈ,ਫਟਿਆ ਦਰਦ ਗਮਾਂ ਦਾ ਈ। ਛਡਦਾ ਨਹੀਂ ਅਜੇ ਮੈਂ ਮੇਰੀ ਬਹੁਤ ਹੋਇਆ ਦਰਮਾਂਦਾ ਈ। ਦੌਲਤ ਮਾਲ ਪਰਾਇਆ ਹੋਇਆ, ਖਟਦਾ ਰਿਹਾ ਕਮਾਂਦਾ ਈ। ਮਿਲ ਗਈ ਜਗ੍ਹਾ ਹੈਵਾਨਾਂ ਵਾਲੀ ਘਰ ਵਿਚ ਨਹੀਂ ਸਮਾਂਦਾ ਈ। ਅਜੇ ਮਰਨ ਥੀਂ ਨਫਰਤ ਖਾਂਦਾ, ਜੀਵਨ ਨੂੰ ਚਿਤ ਚਾਂਹਦਾ ਈ। ਟਿਕਟ ਮਿਲਣ ਦਾ ਵਕਤ ਹੋ ਗਿਆ ਜ਼ੋਰ ਮੁਸਾਫਰ ਲਾਂਦਾ ਈ। ਰੇਲ ਅਜ਼ਲ ਦੀ ਚਲਣੇ ਵਾਲੀ ਗਾਰਡ ਪਿਆ ਫੁਰਮਾਂਦਾ ਈ। ਦੇਯਾ ਸਿੰਘ ਇਸ ਦੁਨੀਆਂ ਵਿਚੋਂ ਜ਼ਬਰਦਸਤੀ ਲੈ ਜਾਂਦਾ ਈ।

92 ਬਾਨਵੇਂ ਸਾਲ ਦਾ ਹਵਾਲ

ਬਾਨਵੇਂ ਬਰਸ ਗੁਜ਼ਰ ਗਏ ਬੌਰੇ, ਭਗਵਾਨ ਭਗਤੀ ਨ ਕੀਤੀ ਹੈ। ਮਲ ਤਲੀਆਂ ਪਛਤਾਵੇਂ ਪਾਪੀ, ਉਮਰ ਅਕਾਰਥ ਬੀਤੀ ਹੈ। ਹੋਇਓਂ ਬਿਰਧ ਮੁਰਦਿਓਂ ਦਾਖਲ, ਆਸਾ ਤ੍ਰਿਸ਼ਨ ਨ ਜੀਤੀ ਹੈ। ਮੋਮਨ ਆਣ ਖੜਾ ਵਿਚ ਮਸਜਿਦ, ਦਿਲੋਂ ਨਮਾਜ਼ ਨਾ ਕੀਤੀ ਹੈ। ਉਪਰੋਂ ਗੁਸਲ ਕਰੇ ਲਖ ਵਾਰੀ ਅੰਦਰੋਂ ਭਰੀ ਪਲੀਤੀ ਹੈ। ਮਕੇ ਗਿਆਂ ਨਜਾਤ ਨਾ ਮਿਲਦੀ, ਜੇ ਦਿਲ ਦੀ

ਬਦਨੀਤੀ ਹੈ। ਜਾਨ ਯਕੀਨ ਇਬਾਦਤ ਉਸ ਦੀ ਜਿਸ ਦੀ ਦਿਲੋਂ ਪਰੀਤੀ ਹੈ। ਇਹ ਦਿਲ ਜਾਨ ਨੂਰਾਨੀ ਸ਼ੀਸ਼ਾ, ਇਹ ਕਲਬੂਤ ਕਲੀਤੀ ਹੈ। ਉਸ ਨੂੰ ਮਾਲਮ ਭੇਤ ਅੰਦਰ ਦਾ,ਜਿਸ ਦਰਜੀ ਨੇ ਸੀਤੀ ਹੈ। ਭਗਵਾ ਪਹਿਨਣ ਬੜਾ ਸੁਖਾਲਾ ਮੰਜ਼ਲ ਦੂਰ ਅਤੀਤੀ ਹੈ। ਜੀਂਵਦਿਆਂ ਮਰ ਰਹਿਣਾ ਜਾਨੀ ਇਹ ਫਕਰਾਂ ਦੀ ਰੀਤੀ ਹੈ। ਦੇਯਾ ਸਿੰਘ ਗਲ ਪਰੇ ਸ਼ਰ੍ਹਾਤੋਂ ਆਸ਼ਕ ਨੇ ਮੰਨ ਲੀਤੀ ਹੈ।

### 93 ਤਿਰਆਨਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਤਿਰਆਨਵੇਂ ਬਰਸ ਦੀ, ਤੈਨੂੰ ਸਮਝ ਨਾ ਆਈ ਹੈ। ਵਾਲ ਵਾਲ ਪਰ ਫਿਰੀ ਸਫੈਦੀ, ਕਰ ਗਈ ਕੂਚ ਸਿਆਹੀ ਹੈ। ਸੋਚੀਂ ਬਾਤ ਭਜਨ ਬਿਨ ਪਾਪੀ ਕਿਤਨੀ ਉਮਰ ਵਿਹਾਈ ਹੈ। ਨਾਮ ਸਿਮਰ ਜਿਤਨੇ ਦਿਨ ਬਾਕੀ, ਕਿਉਂ ਬਣ ਰਿਹੋਂ ਸ਼ੁਦਾਈ ਹੈ। ਅੰਤ ਸਮੇਂ ਜਿਨ ਰਾਮ ਸਿਮਰਿਆ ਉਸੇ ਪਰਮਗਤ ਪਾਈ ਹੈ। ਆਖਰ ਦੇ ਦਮ ਰਾਮ ਸਿਮਰਕੇ ਹੁੰਦੀ ਤੁਰਤ ਰਿਹਾਈ ਹੈ। ਜਨਮ ਜਨਮ ਦਾ ਕਥੜਾ ਮੈਲਾ, ਸਾਬਣ ਕਰੇ ਸਫਾਈ ਹੈ। ਮੈਂ ਮੇਰੀ ਨੂੰ ਛਡ ਪ੍ਰਾਣੀ,ਸਿਰ ਪਰ ਖੜੀ ਜੁਦਾਈ ਹੈ। ਮੈਂ ਮੈਂ ਕਰ ਨਾ ਬੋਲ ਬਕਰਿਆ ਬੈਠਾ ਕੋਲ ਕਸਾਈ ਹੈ। ਅਜ਼ਲ ਤਰੀਕ ਪਈ ਸਿਰ ਕੂਕੇ, ਹੁਕਮ ਹਾਜ਼ਰ ਬੁਲਾਈ ਹੈ। ਮੌਤ ਮੁਕਦਮਾ ਪਿਆ ਖਲੋਤਾ, ਦਰ ਪੁਰ ਖੜਾ ਸਿਪਾਹੀ ਹੈ। ਗੋਲ ਅੰਦਾਜ਼ ਕਾਲ ਨੇ ਪੁਰਸ਼ਾ, ਤੈਂ ਵਲ ਸ਼ਿਸ਼ਤ ਟਿਕਾਈ ਹੈ। ਹਸਰਤ ਨਾਲ ਅਖੀਰੀ ਮੇਲਾ, ਛਡਣੇ ਦਿਲਬਰ ਆਈ ਹੈ। ਦੇਯਾ ਸਿੰਘ ਦਮ ਜਾਣ ਮੁਸਾਫਰ ਇਕ ਦਿਨ ਹੋਣਾ ਰਾਹੀ ਹੈ।

### 94 ਚੁਰਾਨਵੇਂ ਸਾਲ ਦਾ ਹਵਾਲ

ਗੁਜ਼ਰੀ ਉਮਰ ਚੁਰਾਨਵੇਂ ਬਰਸ ਦੀ ਚੇਤਿਆ ਨਹੀਂ ਮੁਰਾਰੀ ਨੂੰ। ਰੋ ਰੋ ਕੇ ਪਛਤਾਵੇਂ ਪਾਪੀ ਇਤਨੀ ਉਮਰ ਗੁਜ਼ਾਰੀ ਨੂੰ। ਇਕ ਮਨ ਹੋਕੇ ਰਾਮ ਸਿਮਰ ਲੈ ਰੋਵੇਂ ਦੁਨੀਆਂਦਾਰੀ ਨੂੰ। ਹੁਣ ਜ਼ਿੰਦਗੀ ਦਾ ਆਖਰ ਵੇਲਾ ਛਡ ਦੇ ਹਿਰਸ ਨਿਕਾਰੀ ਨੂੰ। ਕੀ ਤੁਧ ਨਾਲ ਕਰਨ ਭਲਿਆਈ ਦੇਖ ਉਲਾਦ ਪਿਆਰੀ ਨੂੰ। ਤੈਨੂੰ ਜਗ੍ਹਾ ਦਿਤੀ ਵਿਚ ਡਿਉਢੀ ਬੈਠੇ ਸਾਂਭ ਅਟਾਰੀ ਨੂੰ। ਤੈਂ ਵਲ ਭੇਜਣ ਸੁਕੇ ਟੁਕੜੇ ਖਾਣ ਗਰਮ ਤਰਕਾਰੀ ਨੂੰ। ਕੌਣ ਯਾਦ ਰਖਦਾ ਵਿਚ ਘਰ ਦੇ ਖਾਂਦੇ ਲੌਂਗ ਸਪਾਰੀ ਨੂੰ ॥ ਤੈਨੂੰ ਦੇਣ ਪੁਰਾਣੀਆਂ

ਲੀਰਾਂ ਪਹਿਨਣ ਜ਼ਰੀ ਕਿਨਾਰੀ ਨੂੰ। ਇਸ ਘਰਦੇ ਵਿਚ ਹੁਕਮ ਚਲਾਇਆ, ਭਾਲ ਕਿਥੇ ਸਰਦਾਰੀ ਨੂੰ । ਦੈਯਾ ਸਿੰਘ ਅਖੀਆਂ ਨਾਲ ਦੇਖੇਂ, ਇਸ ਦੁਨੀਆਂ ਦੀ ਯਾਰੀ ਨੂੰ।

95 ਪਚਾਨਵੇਂ ਸਾਲ ਦਾ ਹਵਾਲ

ਹੋ ਗਈ ਉਮਰ ਪਚਾਨਵੇਂ ਬਰਸ ਦੀ ਪਕੜੀਂ ਪੁਰਸ਼ ਭੁਲਾਇਆਂ ਨੂੰ। ਸੰਤ ਜਨਾਂ ਨੂੰ ਦੁਧ ਪਿਲਾ ਲੈ, ਛਡ ਜਾਸੇਂ ਮਝੀਆਂ ਗਾਈਆਂਨੂੰ। ਦਾਨ ਹੱਥਾਂ ਨਾਲ ਕਰ ਲੈ ਪਾਪੀ ਆਜਜ਼ ਬੁਰਾ ਖੁਦਾਈਆਂ ਨੂੰ। ਨਗਨ ਪੁਰਸ਼ ਨੂੰ ਕੱਪੜਾ ਦੇ ਲੇ ਚਲਣਾ ਛਡ ਤੁਲਾਈਆਂ ਨੂੰ। ਪਲੰਘ ਰੰਗੀਲੇ ਅਜਬ ਗਲੀਚੇ ਚਲਣਾ ਛਡ ਰਜਾਈਆਂ ਨੂੰ। ਸਿਰ ਪਰ ਕੂਕੇ ਮੌਤ ਹਕੀਮਾਂ, ਚਲਣਾ ਛਡ ਦੁਆਈਆਂ ਨੂੰ । ਕਰ ਲੈ ਦਾਨ ਹਥੀਂ ਹਲਵਾਈਆ, ਛਡ ਚਲਣਾ ਮਠਿਆਈਆਂ ਨੂੰ। ਕਰ ਲੈ ਫੈਜ਼ ਦਰਜੀਆ ਮਰਦਾ, ਚਲਣਾ ਛਡ ਸਿਲਾਈਆਂ ਨੂੰ। ਮਿਲ ਯਾਰਾਂ ਨੂੰ ਪਾ ਪਾ ਜਫੀਆਂ, ਦੇਖੇਂ ਕਦੀ ਜੁਦਾਈਆਂ ਨੂੰ। ਨਾ ਤੂੰ ਦੇਖ ਪਰਾਈਆਂ ਨਾਰਾਂ, ਚਲਣਾ ਛੋਡ ਵਿਆਹੀਆਂ ਨੂੰ। ਆਖਰ ਨੂੰ ਛਡ ਜਾਣਾ ਪਿਆਰੇ ਧੀਆਂ ਪੁਤ ਜਵਾਈਆਂ ਨੂੰ।ਜੋ ਜੰਮਿਆ ਮਰ ਜਾਣਾ ਜਾਨੀ, ਕਿਚਰਕ ਦੇਣ ਵਧਾਈਆਂ ਨੂੰ। ਦੈਯਾ ਸਿੰਘ ਕੁਛ ਕਰ ਲੈ, ਕਰਲੈ, ਆਰਫ ਦੇਣ ਦੁਹਾਈਆਂ ਨੂੰ।

96 ਛਿਆਨਵੇਂ ਸਾਲ ਦਾ ਹਵਾਲ

ਛਿਆਨਵੇਂ ਸਾਲ ਗੁਜ਼ਰਿਆ ਸ਼ੇਰਾ, ਇਤਨਾ ਵਕਤ ਵਿਹਾਣਾ ਈਂ। ਉਸ ਦਾ ਨਾਮ ਨਾ ਸਿਮਰਿਆ ਪਾਪੀ, ਜਿਸ ਠਾਕਰ ਕੋਲ ਜਾਣਾ ਈਂ। ਪੰਛੀ ਰੂਹ ਵਿਚੋਂ ਉਡ ਜਾਸੀ, ਪਿੰਜਰਾ ਭਇਆ ਪੁਰਾਣਾ ਈਂ। ਪਿਛਲੀ ਉਮਰ ਖਿਜ਼ਾਂ ਸਿਰ ਆਈ, ਤਨ ਬੂਟਾ ਕੁਮਲਾਣਾ ਈਂ।ਨੈਣ ਪਰਾਣ ਤਾਕਤੋਂ ਖਾਲੀ ਹੋ ਗਿਆ ਬਹੁਤ ਨਿਤਾਣਾ ਈ।ਖੜੀ ਤਿਆਰ ਅਜ਼ਲ ਦੀ ਬੇੜੀ, ਮਾਰੇ ਸੱਦ ਮੁਹਾਣਾ ਈਂ। ਕਾਲ ਸ਼ੁਤਰ ਅਸਵਾਰੀ ਖਾਤਰ, ਕਸੀ ਖੜਾ ਪਲਾਣਾ ਈਂ। ਆ ਗਈ ਜਾਨ ਅਜ਼ਲ ਦੀ ਕੁਰਕੀ, ਦਰ ਪੁਰ ਬੈਠਾ ਠਾਣਾ ਈਂ। ਹੁਣ ਤੂੰ ਜਾਣੀਂ ਦੁਨੀਆਂ ਵਿਚੋਂ ਮੁਕ ਗਿਆ ਪਾਣੀ ਦਾਣਾ ਈਂ। ਖਾਕ ਵਿਚੋਂ ਉਪਜਿਆ ਬੁਤ ਖਾਕੀ, ਅੰਦਰ ਖਾਕ ਸਮਾਣਾ ਈਂ। ਦੈਯਾ ਸਿੰਘ ਸਿਰ ਮੌਤ ਕੂਕਦੀ, ਇਕ ਦਿਨ ਵਰਤੂ ਭਾਣਾ ਈਂ।

97 ਸਤਾਨਵੇਂ ਸਾਲ ਦਾ ਹਵਾਲ,

ਹੋ ਗਈ ਉਮਰ ਸਤਾਨਵੇਂ ਬਰਸ ਦੀ, ਸਿਰ ਹਿਲਦਾ ਪਿਆ ਤੇਰਾ ਈ। ਅੱਖੀਂ ਦਿਸੇ ਨਾ ਕੰਨੀਂ ਸੁਣਦਾ,ਚਾਰੋਂ ਤਰਫ ਅੰਧੇਰਾ ਈ।ਸ਼ਕਲ ਗਈ ਬਦਸ਼ਕਲੀ ਆਈ,ਡੈਣ ਬਰਾਬਰ ਚਿਹਰਾ ਈ। ਨੈਣ ਪਰਾਣ ਪੰਜੇ ਪੱਖ ਮਾਰੇ ਹਰ ਗਿਆ ਚਾਰ ਚੁਫੇਰਾ ਈ। ਰਾਮ ਨਾਮ ਨਹੀਂ ਅਜੇ ਸਿਮਰਦਾ, ਮਨ ਬਦਬਖਤ ਲੁਟੇਰਾ ਈ। ਮੁਰਦੇ ਵਾਂਗ ਘਰ ਵਿਚ ਰਖਣਾ, ਹੋ ਗਿਆ ਬਹੁਤ ਉਖੇਰਾ ਈ। ਦੇਯਾ ਸਿੰਘ ਹੁਣ ਘਰ ਦੇ ਆਖਣ,ਮੱਲ ਸੰਤਾਂ ਦਾ ਡੇਰਾ ਈ।

98 ਅਠਾਨਵੇਂ ਸਾਲ ਦਾ ਹਵਾਲ

ਹੋ ਗਈ ਉਮਰ ਅਠਾਨਵੇਂ ਬਰਸ ਦੀ,ਅੰਤ ਕਾਲ ਦਾ ਨੇੜਾ ਈ। ਬਹੁਤ ਚਿਰਾਂ ਦਾ ਤੁਰਿਆ ਜਾਨੀ,ਡੁਬਣ ਵਾਲਾ ਬੇੜਾ ਈ। ਥੋੜੇ ਰਹਿਣ ਜਾਣ ਦਮ ਬਾਕੀ,ਹੋਗਿਆ ਖਤਮ ਨਬੇੜਾ ਈ।ਪੰਜ ਤੱਤਾਂ ਤੋਂ ਬਣਿਆ ਪਿਆਰੇ ਉਜੜਨ ਵਾਲਾ ਖੇੜਾ ਈ।ਦੇਯਾ ਸਿੰਘ ਬੰਦ ਹੋਵਣ ਵਾਲਾ,ਦਮ ਚਰਖੇ ਦਾ ਗੇੜਾ ਈ।

99 ਨੜਿਨਵੇਂ ਸਾਲ ਦਾ ਹਵਾਲ

ਹੋ ਗਈ ਉਮਰ ਨੜਿੰਨਵੇਂ ਬਰਸ ਦੀ ਨੇੜੇ ਅਜ਼ਲ ਕਰਾਰੀ ਹੈ। ਬਿਰਖ ਪਰਾਣੀ ਮੌਤ ਨਿਮਾਨੀ, ਕਟਣੇ ਵਾਲੀ ਆਰੀ ਹੈ। ਭੌਰ ਸੈਲਾਨੀ ਹੁਕਮ ਉਡੀਕੇ,ਖੜਾ ਤਿਆਰ ਵਪਾਰੀ ਹੈ।ਜਾਣ ਦਮਾਂ ਦੇ ਕੁਲ ਖਜ਼ਾਨੇ,ਬੈਠਾ ਹਾਰ ਜੁਆਰੀ ਹੈ।ਕਰਮ ਧਰਮ ਨਹੀਂ ਕੀਤਾ ਪੁਰਸ਼ਾ,ਅਗੇ ਮੁਸ਼ਕਲ ਭਾਰੀ ਹੈ। ਝੂਠੇ ਲਾਲਚ ਦੇ ਵਿਚ ਲਗਕੇ,ਉਮਰ ਗਵਾ ਲਈ ਸਾਰੀ ਹੈ। ਗਾਫਲ ਜਾਣ ਦਮਾਂ ਦੀ ਦੌਲਤ, ਖੇਲਣ ਦੇ ਵਿਚ ਹਾਰੀ ਹੈ। ਬੈਠਾ ਦੀਨ ਵਿਸਾਰ ਪਰਾਣੀ ਦੁਨੀਆਂ ਕੀਤੀ ਪਿਆਰੀ ਹੈ। ਲੈ ਹੁਣ ਤੇਰੇ ਮਾਰਨ ਕਾਰਨ, ਖੜਾ ਤਿਆਰ ਸ਼ਿਕਾਰੀ ਹੈ।ਦੇਯਾ ਸਿੰਘ ਰੂਹ ਰੇਲ ਪਛਾਣੀਂ, ਵਜ ਗਈ ਚੀਕ ਤਿਆਰੀ ਹੈ।

100 ਸੌਵੇਂ ਸਾਲ ਦਾ ਹਵਾਲ

ਸੌ ਬਰਸਾਂ ਨੇ ਸਿਰ ਪਰ ਆਕੇ,ਮਾਰੂ ਮੌਤ ਵਜਾਇਆ ਈ।ਲੋਹ ਕਲਮ ਦਾ ਲਿਖਿਆ ਹੋਇਆ, ਧੁਰ ਦਰਗਾਹੋਂ ਆਇਆ ਈ।ਆਣ ਜਮਾਂ ਜਮਦੂਤਾਂ ਇਸ ਨੂੰ, ਅੰਤ ਸਮਾਂ ਦਿਖਲਾਇਆ ਈ। ਧੋਬੀ ਵਾਂਗਰ ਪਟੜੇ ਉਪਰ ਆਣ ਜਮਾਂ ਪਟਕਾਇਆ ਈ। ਨਾਲ ਦੁਖਾਂ ਦੇ ਕਠੀ ਕੀਤੀ, ਛਡ ਗਿਆ ਦੌਲਤ ਮਾਇਆ ਈ। ਮੌਤ ਮੁਕਦਾ" ਸਿਰ ਪਰ ਆਇਆ, ਬਰਦਾ ਬੰਨ੍ਹ

ਚਲਾਇਆ ਈ। ਮੁਲਕ ਮੁਸਾਫਰ ਖਾਨੇ ਵਿਚੋਂ ਬਿਸਤਰ ਝਾੜ ਉਠਾਇਆ ਈ। ਦੌਲਤ ਮਾਲ ਗਰੀਬਾਂ ਵਾਲਾ, ਦੁਨੀਆਂ ਛਡ ਸਿਧਾਇਆ ਈ। ਸਾਕ ਸਜਣ ਦੁਨੀਆਂ ਦੇ ਲੋਕਾਂ, ਰਲ ਮਿਲ ਇਸੇ ਨੁਲ੍ਹਾਇਆ ਈ। ਪਕੜ ਉਤਾਰੇ ਬਸਤਰ ਸਾਰੇ,ਕਫਨ ਚਿਟੜਾ ਪਾਇਆ ਈ। ਮੰਜੇ ਸੀੜ੍ਹੀ ਦੇ ਉਪਰ ਪਾ ਕੇ, ਚੌਂਹ ਜਣਿਆਂ ਨੇ ਚਾਇਆ ਈ। ਫੂਕ ਦਿਤਾ ਜਾਂ ਦਬਿਆ ਕਬਰੀਂ,ਝਗੜਾ ਮੂਲ ਮੁਕਾਇਆ ਈ। ਖਾਕ ਵਿਚੋਂ ਬੁਤ ਉਪਜਿਆ ਖਾਕੀ,ਅੰਦਰ ਖਾਕ ਸਮਾਇਆ ਈ। ਦੇਯਾ ਸਿੰਘ ਜੰਗਲਾਂ ਵਿਚ ਵਾਸਾ, ਦੁਨੀਆਂ ਛੋੜ ਸਿਧਾਇਆ ਈ।

† ਸਚੀਆਂ ਗਲ਼ਾਂ †

ਸਚੀ ਗਲ ਮੈਂ ਆਖ ਸੁਣਾਂਵਦਾ ਹਾਂ,ਸੁਣੋ ਲਾ ਕੇ ਠੀਕ ਖਿਆਲ ਭਾਈ
ਕੋਈ ਜੀਵਿਆ ਜਗ ਤੇ ਬਰਸ ਚਾਰੇ, ਕੋਈ ਜੀਵਿਆ ਸੈਂਕੜੇ ਸਾਲ ਭਾਈ
ਕੋਈ ਹੋਇਕੇ ਬਿਰਧ ਸਫੈਦ ਮਰਿਆ, ਕੋਈ ਲੈ ਗਿਆ ਕਾਲੜੇ ਵਾਲ ਭਾਈ
ਕੋਈ ਸਤਰੇ ਸਾਲ ਦਾ ਹੋਇ ਮਰਿਆ,ਕੋਈ ਗਰਭ ਅੰਦਰ ਦਿਤਾ ਗਾਲ ਭਾਈ
ਕਿਸੇ ਪੁਰਸ਼ ਨੂੰ ਸਠਵੇਂ ਸਾਲ ਅੰਦਰ, ਦੇਖੋ ਲੈ ਗਿਆ ਪੁਰਖ ਅਕਾਲ ਭਾਈ
ਕੋਈ ਪੁਰਸ਼ ਪਚਾਸਵੇਂ ਸਾਲ ਅੰਦਰ, ਛਡ ਤੁਰਿਆ ਸੈਂਕੜੇ ਮਾਲ ਭਾਈ
ਕਿਸੇ ਪੁਰਸ਼ ਨੂੰਚਾਲੀਵੇਂ ਸਾਲ ਅੰਦਰ,ਕੀਤਾ ਅਜ਼ਲ ਦੀ ਛੁਰੀ ਹਲਾਲ ਭਾਈ
ਕਿਸੇ ਪੁਰਸ਼ ਨੂੰ ਪੰਝੀਵੇਂ ਸਾਲ ਅੰਦਰ, ਸਿਰ ਆ ਗਿਆ ਅਜ਼ਲ ਭੁਚਾਲ ਭਾਈ
ਕਿਸੇ ਪੁਰਸ਼ ਉਤੇ ਇਕੀ ਸਾਲ ਅੰਦਰ,ਪਾਇਆਆਣ ਤਕਦੀਰਨੇ ਜਾਲ ਭਾਈ
ਕੋਈ ਪੁਰਸ਼ ਤਾਊਨ ਦੇਨਾਲ ਮਰਿਆ,ਕਿਸੇਪੁਰਸ਼ਨੂੰ ਮਾਰ ਗਈ ਡਾਲ ਭਾਈ
ਅਗੇ ਹੁੰਦੀਆਂ ਸਨਜੋ ਬਹੁਤ ਉਮਰਾਂ, ਪੜ੍ਹੋ ਅਗਲਿਆਂ ਜੁਗਾਂ ਦਾ ਹਾਲ ਭਾਈ
ਕਲਜੁਗ ਸੈਂਕੜੇਸਾਲ ਦੀ ਉਮਰ ਕੈਂਹਦੇ, ਏਹੋ ਵੇਦ ਕੁਰਾਨ ਦੀ ਚਾਲ ਭਾਈ
ਤਾਂ ਮੈਂਸੈਂਕੜੇ ਸਾਲਦਾ ਖਿਆਲ ਕੀਤਾ,ਆਯਾਵਿਚਗਰੀਬ ਦੇਖਿਆਲ ਭਾਈ
ਦੇਯਾ ਸਿੰਘ ਅਖੀਰ ਨੂੰ ਗਲ ਮੁਕੀ, ਸਭ ਨੂੰ ਖਾ ਗਿਆ ਚੰਦਰਾ ਕਾਲ ਭਾਈ

ਉਤਮ ਉਪਦੇਸ਼ ਨੰਬਰ 1

ਉਮਰ ਸੈਂਕੜੇ ਸਾਲ ਦੀ ਗਈ ਐਵੇਂ,ਕੀਤੀ ਹੋਸ਼ ਨਾ ਕਦੀ ਪਿਆਰਿਆ ਓਏ
ਝੂਠੀ ਖੇਲ ਦੇ ਵਿਚ ਗਰਕਾਬ ਹੋ ਕੇ, ਜੂਏ ਜਨਮ ਜਵਾਰੀਆ ਹਾਰਿਆ ਓਏ
ਕੀਤੀ ਬੰਦਗੀ ਨਹੀਂ ਪ੍ਰਮਾਤਮਾਂ ਦੀ, ਐਵੇਂ ਸੋਇ ਕੇ ਵਕਤ ਗੁਜ਼ਾਰਿਆ ਓਏ

ਰਿਹਾ ਵਿਚ ਜਹਾਨਦੇ ਜ਼ੁਲਮ ਕਰਦਾ, ਜ਼ਾਲਮ ਰੂਪ ਜਲਾਦ ਦਾਧਾਰਿਆ ਓਏ
ਫੇਰੀ ਗਲ ਤੇ ਛੁਰੀ ਬੇਦਰਦ ਹੋ ਕੇ, ਪਕੜ ਜੀਵ ਗਰੀਬ ਨੂੰ ਮਾਰਿਆ ਓਏ
ਰਿਹੋਂ ਜਗਤੇ ਵਣਜ ਵਪਾਰ ਕਰਦਾ, ਕੀ ਕੁਝਖਟਿਆ ਦਸ ਵਣਜਾਰਿਆ ਓਏ
ਸਾਰੀ ਉਮਰ ਤੈਂ ਬੀਜਿਆ ਖੇਤ ਜਟਾ, ਨਹੀਂ ਸ਼ਾਹ ਦਾ ਮਾਮਲਾ ਤਾਰਿਆ ਓਏ
ਤੂੰ ਤਾਂ ਯਾਦ ਨਾ ਗਾਫਲਾ ਮੌਤ ਰਖੀ, ਫਿਰਦਾ ਜਗਤੇ ਰਿਹਾ ਹੰਕਾਰਿਆ ਓਏ
ਵਾਜਾ ਵਜਦਾ ਕਿਤੇ ਪਿਆ ਸੁਨੀਦਾ ਸੀ, ਸਿਰ ਵਜਿਆਮੌਤ ਨਗਾਰਿਆ ਓਏ
ਕਾਫੀਮਿਹਨਤਾਂਨਾਲਉਸਾਰਿਆਸੀ, ਆਖਰਢਹਿਗਿਆਮਰਦਮੁਨਾਰਿਆਓਏ
ਰਿਹਾ ਚਮਕਦਾ ਚਮਕਦਾਰਾਤ ਸਾਰੀ, ਆਖਰਆਗਿਆ ਮੌਤ ਕਿਨਾਰਿਆ ਓਏ
ਮੰਜ਼ਲਅੰਤ ਨਖੁਟਗਈਜ਼ਿੰਦਗੀਦੀ, ਆਖਰ ਆਗਿਆ ਮੌਤ ਕਿਨਾਰਿਆ ਓਏ
ਆਖਰ ਬਾਜ ਨੇ ਮਾਰ ਫਨਾਹ ਕੀਤਾ, ਬਹੁਤ ਉਡਿਆ ਪੰਖ ਖਿਲਾਰਿਆ ਓਏ
ਤੂੰ ਤੇ ਖੜਾਸੀ ਆਸਰੇ ਜ਼ਿੰਦਗੀਦੇ, ਆਖਰਢਹਿ ਗਿਆਜਿਸਮਚੁਬਾਰਿਆ ਓਏ
ਆਇਉਂ ਸਚ ਦੇ ਕੌਲਇਕਰਾਰ ਕਰਕੇ, ਗਲ ਵਿਸਰੀਰਾਮ ਵਿਸਾਰਿਆ ਓਏ
ਸਾਰੀ ਉਮਰਬਦਨਾਮੀਆਂ ਵਿਚਖੋਈ, ਕੀਤਾ ਕਰਮਨਾ ਨੇਕ ਨਿਕਾਰਿਆ ਓਏ
ਦੇਯਾ ਸਿੰਘ ਵਿਸਾਰਿਆ ਰਬ ਨੂੰ ਤੈਂ, ਤੈਨੂੰ ਰਬ ਨਾ ਕਦੀ ਵਿਸਾਰਿਆ ਓਏ

### ਉਤਮ ਉਪਦੇਸ਼ ਨੰਬਰ 2

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਕਾਹਨੂੰ ਬੰਦਿਆ ਜਗ ਤੇ ਆਉਣਾ ਸੀ
ਜੇਕਰ ਦਮਾਂ ਦੇ ਨਾਲ ਨਾ ਜਾਪ ਕੀਤਾ, ਕਾਹਨੂੰ ਆਦਮੀ ਨਾਮ ਰਖਾਉਣਾ ਸੀ
ਜੇਕਰ ਇਕ ਪ੍ਰਮਾਤਮਾਂ ਜਾਣਿਆ ਈ, ਕਾਹਨੂੰ ਬੁਤਾਂ ਨੂੰ ਸੀਸ ਨਿਵਾਉਣਾ ਸੀ
ਕਾਹਨੂੰ ਰਿਹਾ ਜਹਾਨਤੇ ਇਲਮਪੜ੍ਹਦਾ, ਜੇਕਰ ਚਿਤਨੂੰ ਨਹੀਂ ਸਮਝਾਉਣਾ ਸੀ
ਜਾਨੀ ਯਾਰ ਜਹਾਨ ਤੇ ਹੈਨ ਝੂਠੇ, ਸਚੇ ਰਬ ਨਾਲ ਨੇਹੁੜਾ ਲਾਉਣਾ ਸੀ
ਤੈਨੂੰ ਕਾਸਨੂੰ ਰਬ ਨੇ ਰਿਜ਼ਕ ਦਿਤਾ, ਜੇਕਰ ਖੈਰ ਨਹੀਂ ਕਿਸੇ ਨੂੰ ਪਾਉਣਾ ਸੀ
ਅੰਦਰ ਨਹੀਂ ਜੇਨਾਮ ਦਾ ਰੰਗ ਚੜਿਆ, ਕਾਹਨੂੰ ਫਕਰਾਂ ਭੇਖ ਰੰਗਾਉਣਾ ਸੀ
ਜੇਕਰ ਅੰਦਰੋਂ ਰਿਦਾ ਮਲੀਨ ਹੋਇਆ, ਜਾ ਜਾ ਕਾਸਨੂੰ ਤੀਰਥੀਂ ਨ੍ਹਾਉਣਾ ਸੀ
ਜੇਕਰ ਏਕਹੀ ਬ੍ਰਹਮਨਾ ਜਾਣਿਆ ਏਂ, ਬ੍ਰਹਮ ਅਸਮੀ ਨਹੀਂ ਫੁਰਮਾਉਣਾ ਸੀ
ਹਿਰਦੇ ਵਿਚਨਾਜੇਕਰਾਂ ਰਾਮ ਰਮਿਆ, ਕਾਹਨੂੰ ਜਗਤਨੂੰ ਡਿੰਭ ਦਿਖਾਉਣਾ ਸੀ
ਕਾਹਨੂੰ ਪੂਜਿਆਦੇਵੀਆਂਦਿਉਤਿਆਂ ਨੂੰ, ਜੇਕਰਧਾਰਨਹੀਂ ਕਿਸੇਲੰਘਾਉਣਾ ਸੀ

ਕਾਹਨੂੰ ਹਥ ਦੇ ਵਿਚ ਬੰਦੂਕ ਪਕੜੀ, ਪਹਿਰੇ ਖੜਾ ਹੋਕੇ ਜੇਕਰ ਸਾਉਣਾ ਸੀ
ਜੇਕਰ ਨਹੀਂ ਸੀ ਅਖਨਾਲਸ਼ਿਸ਼ਤਬਧੀ,ਕਾਹਨੂੰਗਾਫਲਾਤੀਰ ਚਲਾਉਣਾ ਸੀ
ਜੇਕਰ ਚਿਤ ਨੂੰ ਕਦੇ ਨਾ ਸ਼ਾਂਤ ਆਈ, ਕਾਹਨੂੰ ਗਾਫਲਾ ਸੰਤ ਕਹਾਉਣਾ ਸੀ
ਕਾਹਨੂੰ ਯਾਰ ਦਿਲਦਾਰ ਬਣਾ ਛਡੇ ਜੇਕਰ ਕਿਸੇਨਹੀਂਦਰਦ ਵੰਡਾਉਣਾ ਸੀ
ਨੇਹੁੜਾ ਕਾਸਨੂੰਯਾਰਦੇਨਾਲਲਾਇਆ,ਜੇਨਹੀਂਸਾਬਤੀ ਨਾਲ ਨਿਭਾਉਣਾ ਸੀ
ਜ਼ਾਲਮ ਕਾਸਨੂੰ ਪਾਪ ਤੇ ਜ਼ੁਲਮ ਕੀਤੇ ਜੇਕਰ ਅੰਤ ਨੂੰ ਆਪ ਪਛਤਾਉਣਾ ਸੀ
ਕਿਉਂ ਨਾ ਜੀਂਵਦੇ ਮਨ ਨੂੰ ਖਾਕ ਕੀਤਾ,ਜੇਕਰ ਖਾਕ ਦੇ ਵਿਚ ਸਮਾਉਣਾ ਸੀ
ਕਾਹਨੂੰ ਗਾਫਲਾ ਮਹਿਲ ਮਹਲ ਪਾਏ, ਜੇਕਰ ਜਗ ਦੇ ਵਿਚ ਪਰਾਹੁਣਾ ਸੀ
ਖਟ ਖਟਕਾਸਨੂੰ ਮਰਗਿਆ ਦੋਯਾਸਿੰਘਾ ਜੇਕਰ ਅੰਤਨੂੰਕਫਨਬਿਆਉਣਾ ਸੀ

ਉਤਮ ਉਪਦੇਸ਼ ਨੰਬਰ 3

ਉਮਰ ਸੈਂਕੜੇ ਸਾਲ ਦੀ ਬੰਦਿਆਓਇ,ਕੰਮਾਂਖੋਟਿਆਂਵਿਚ ਖਰਾਬ ਕਰ ਲਈ
ਚੰਗਾ ਇਕ ਵੀ ਕੰਮ ਨਾਮੂਲਕੀਤਾ,ਸਾਰੀ ਉਮਰਦੀਗਲਤਕਿਤਾਬ ਕਰ ਲਈ
ਤੇਰੀ ਉਮਰ ਸੀ ਗੰਗ ਦੀ ਨੀਰ ਜੇਹੀ ਗੰਦੀ ਗਾਫਲਾ ਵਾਂਗਪੇਸ਼ਾਬ ਕਰ ਲਈ
ਅਗੇ ਜਾਇਕੇ ਕੀ ਜਵਾਬ ਦੇਸੇਂ, ਅਕਲ ਆਪਣੀ ਲਾ ਜਵਾਬ ਕਰ ਲਈ
ਤੈਨੂੰ ਰਬ ਨੇ ਹੁਸਨ ਦੀ ਦਾਤ ਬਖਸ਼ੀ,ਖੁਦੀ ਤੁਧ ਨੇ ਵਾਂਗਨਵਾਬ ਕਰ ਲਈ
ਖਪਦਾ ਰਿਹਾ ਤੂੰ ਝੂਠਿਆਂ ਧੰਦਿਆ ਦੇ ਕਦੀਸੇਵਾਨਾਵਿਚਜਨਾਬ ਕਰ ਲਈ
ਆਪ ਗਾਫਲਾ ਤੈਂ ਖੋਟੇਕਰਮਕਰਕੇਦਾਖਲ ਜਿੰਦੜੀਵਿਚ ਅਜਾਬ ਕਰ ਲਈ
ਤੂੰ ਤਾਂ ਬੰਦਿਆ ਸਮਝ ਵਿਚਾਰ ਬਾਝੋਂ, ਆਪਣੀ ਸ਼ਾਨ ਬੇਤਾਬ ਕਰ ਲਈ
ਸੋਈ ਏਸ ਜਹਾਨ ਤੋਂ ਜਿਤ ਗਏ ਨੇ,ਕਾਬੂ ਨਫਸ ਦੀ ਜਿਨ੍ਹਾਂ ਰਬਾਬ ਕਰ ਲਈ
ਦੋਯਾ ਸਿੰਘ ਸੋ ਜਾਣੀਏਂ ਨਹੀਂ ਭੁਲੇ, ਜਿਨ੍ਹਾਂ ਉਠਕੇਸਮਝਸ਼ਤਾਬ ਕਰ ਲਈ

ਉਤਮ ਉਪਦੇਸ਼ ਨੰਬਰ 4

ਉਮਰ ਸੈਂਕੜੇ ਸਾਲ ਦੀ ਬੰਦਿਆ ਓਏ, ਕੰਮਾਂ ਖੋਟਿਆਂ ਵਿਚ ਵਿਗਾੜ ਛਡੀ
ਕੀਤੀ ਸਮਝ ਵਿਚਾਰ ਨਾ ਮੂਲ ਜਟਾ, ਖੇਤੀ ਰਾਖੀਓਂ ਬਿਨਾਂ ਉਜਾੜ ਛਡੀ
ਤੈਂ ਘਰ ਕਲਪ ਬ੍ਰਿਛ ਦੀ ਸ਼ਾਖ ਫੁਟੀ, ਕਹੀ ਪਕੜ ਕੇ ਆਪ ਉਜਾੜ ਛਡੀ
ਸੁਚੀ ਲਾਲੜੀ ਹਥ ਨਾਦਾਨ ਆਈ ਵਟਾ ਮਾਰ ਕੇ ਭੰਨ ਦੋ ਫਾੜ ਛਡੀ
ਬੂਟੀ[1] ਕੀਮੀਆਗਰੀ ਦੀ ਮਿਲੀ ਤੈਨੂੰ, ਅਗ ਲਾਇ ਕੇ ਮੂਰਖਾ ਸਾੜ ਛਡੀ

1 ਰਸੈਣ ਬਨਾਣ ਦੀ ਬੂਟੀ।

ਦੇਯਾ ਸਿੰਘ ਪਰ ਸਮਝ ਵਿਚਾਰ ਬਾਝੋਂ, ਟੋਪੀ ਰੇਸ਼ਮੀ ਬਾਂਦਰਾਂ ਪਾੜ ਛਡੀ

ਉਤਮ ਉਪਦੇਸ਼ ਨੰਬਰ 5

ਉਮਰ ਸੈਂਕੜੇ ਸਾਲ ਦੀ ਬੰਦਿਆ ਓਏ, ਕੂੜੇ ਧੰਦਿਆਂ ਵਿਚ ਬਤੀਤ ਹੋਈ
ਪਿਆ ਵਿਸ਼ੇ ਵਿਕਾਰਾਂ ਦੇ ਵਿਚ ਡੁਬਾ, ਸਾਰੀ ਜ਼ਿੰਦਗੀ ਜਾਣ ਪਲੀਤ ਹੋਈ
ਕਦੀ ਵਿਚ ਸਤਿਸੰਗ ਨਾ ਪੈਰ ਪਾਯਾ, ਤੇਰੀ ਲੁਚਿਆਂ ਨਾਲ ਪਰੀਤ ਹੋਈ
ਜਲਸੇ ਮੁਜਰਿਆਂ ਵਿਚ ਗਲਤਾਨ ਰਿਹਾ ਦਾਖਲ ਰੂਹ ਨਾ ਵਿਚ ਮਸੀਤ ਹੋਈ
ਕੰਨਾਂ ਨਾਲ ਨਾ ਆਇਤ ਹਦੀਸ ਸੁਣੀ, ਤੇਰੀ ਕਾਫਰਾ ਕੁਫਰ ਦੀ ਰੀਤ ਹੋਈ
ਵਿਚ ਗਾਫਲੀ ਵਕਤ ਗੁਜਾਰ ਦਿਤਾ, ਦੋਜਕ ਜਾਣ ਦੀ ਗਾਫਲਾ ਨੀਤ ਹੋਈ
ਰਿਹਾ ਫੋਲਦਾ ਵੇਦ ਪੁਰਾਨ ਸਾਰੇ, ਤੈਨੂੰ ਕਿਤੋਂ ਨਾ ਨੇਕ ਨਸੀਹਤ ਹੋਈ
ਦੇਯਾ ਸਿੰਘ ਹਿਸਾਬ ਸਿਰ ਪਿਆ ਤੇਰੇ ਸਾਰੀ ਉਮਰ ਦੀ ਗਲਤ [1]ਫਸੀਤ ਹੋਈ

ਉਤਮ ਉਪਦੇਸ਼ ਨੰਬਰ 6

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਬੰਦਾ ਰਾਮ ਦੇ ਨਾਮ ਨੂੰ ਭੁਲ ਗਿਆ
ਗਈ ਵਿਚ ਬਦਫੈਲੀਆਂ ਉਮਰ ਸਾਰੀ, ਸੋਨਾ ਨਾਲ ਸੀ ਖਾਕ ਦੇ ਰੁਲ ਗਿਆ
ਦੇਵਣਹਾਰ ਕਰਤਾਰ ਨਾ ਯਾਦ ਕੀਤਾ, ਦੌਲਤ ਮਾਲ ਨੂੰ ਵੇਖਕੇ ਭੁਲ ਗਿਆ
ਗਿਆ ਜਗ ਤੋਂ ਤੜਫਦਾ ਵਾਂਗ ਮਛੀ, ਪਿਆਲਾ [2]ਆਬਹਯਾਤ ਦਾ ਡੁਲ੍ਹ ਗਿਆ
ਨਹੀਂ ਵਰਸਿਆ ਨਾਮ ਦਾ ਮੇਘ ਜਾਨੀ, ਸਿਟਾ ਉਮਰ ਦੀ ਕਣਕ ਦਾ ਰੁਲ ਗਿਆ
ਗਾਫਲ ਪੁਰਸ਼ ਨਾ ਘੁਟਕੇ ਗੰਢ ਦਿਤੀ ਲੜੋਂ ਲਾਲ ਬਦਖਸ਼ਾਂ ਦਾ ਖੁਲ ਗਿਆ
ਪਾਪ ਕਰਦਿਆਂ ਗੁਜ਼ਰ ਗਈ ਉਮਰ ਸਾਰੀ ਝੰਡਾ ਕਾਲ ਦਾ ਸੀਸ ਤੇ ਝੁਲ ਗਿਆ
ਦੇਯਾ ਸਿੰਘ ਕਲਬੂਤ ਵਿਚ ਰਾਤ ਪੈ ਗਈ, ਦੀਵਾ ਰੂਹ ਦਾ ਯਾਰ ਹੋ ਗੁਲ ਗਿਆ

ਉਤਮ ਉਪਦੇਸ਼ ਨੰਬਰ 7

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਕੀਤਾ ਗਾਫਲਾ ਕੰਮ ਨਾ ਕਰਨ ਵਾਲਾ
ਉਤੋਂ ਪੌਂ ਬਾਰਾਂ ਵਿਚੋਂ ਤਿੰਨ ਕਾਣੇ, ਪਾਸਾ ਖੇਲਿਆ ਬਾਜੀਆਂ ਹਰਨ ਵਾਲਾ
ਲਕ ਬੰਨ੍ਹਿਆਂ ਚੋਰੀਆਂ ਠਗੀਆਂ ਤੇ, ਕੀਤਾ ਖੌਫ ਨਾ ਰਬ ਤੋਂ ਡਰਨ ਵਾਲਾ
ਵੇਲਾ ਗਾਫਲੀ ਵਿਚ ਗੁਜ਼ਾਰ ਦਿਤਾ ਜੇਹੜਾ ਸ਼ਾਹ ਦੇ ਮਾਮਲੇ ਭਰਨ ਵਾਲਾ
ਗਾਫਲਾ ਗਾਫਲੀ ਵਿਚ ਗੁਜ਼ਾਰ ਦਿਤਾ, ਜੇਹੜਾ ਵਕਤ ਸੰਸਾਰ ਤੋਂ ਤਰਨ ਵਾਲਾ
ਫਿਰਦਾ ਜਗ ਤੇ ਰਿਹਾ ਗਲਤਾਨ ਹੋਕੇ, ਵੇਲਾ ਯਾਦ ਨਾ ਰਖਿਆ ਮਰਨ ਵਾਲਾ
ਦੇਯਾ ਸਿੰਘ ਨਾ ਲੁਕਣ ਨੂੰ ਜਗ੍ਹਾ ਲਭੀ, ਜਦੋਂ ਆਗਿਆ ਚੋਰ ਨੂੰ ਫੜਨ ਵਾਲਾ

1 ਜਿਤਰ ਗੁਪਤਾਂ ਵਾਲੀ ਤੇਰੇ ਕਰਤਬਾਂ ਦੀ ਰਸੀਦ। 2 ਅੰਮ੍ਰਿਤ।

ਉਤਮ ਉਪਦੇਸ਼ ਨੰਬਰ 8

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਸਮਝੀ ਗਲ ਪਿਆਰਿਆ ਠੀਕ ਨਾਹੀਂ
ਮੱਕੇ ਔਰ ਮਦੀਨਿਆਂ ਵਿਚ ਭਾਲੇਂ, ਰੱਬ ਸਮਝਿਆ ਦਿਲੋਂ ਨਜ਼ੀਕ ਨਾਹੀਂ
ਤਕੇਂ ਗੈਰਦੀ ਪੁਸ਼ਤ ਪਨਾਹ ਜਾਣੀ, ਮਾਲਕ ਸਮਝਿਆ ਦਰਦ ਰਫੀਕ ਨਾਹੀਂ
ਸਾਰੀਉਮਰ ਪਹਾੜਵਿਚ ਰਿਹਾਫਿਰਦਾ, ਕਿਤੋਂ ਲਭਿਆ ਜੌਹਰ ਅਕੀਕ ਨਾਹੀਂ
ਵਿਚ ਗਾਫਲੀ ਵਕਤ ਗੁਜ਼ਾਰ ਦਿਤਾ, ਨੇੜੇ ਸਮਝ ਲਈ ਅਜ਼ਲ ਤ੍ਰੀਕ ਨਾਹੀਂ
ਨਾਤੂੰ ਦਰਦ ਫਿਰਾਕ ਦੇ ਵਿਚ ਰੋਯਾ, ਨਾਲ ਹਿਜਰਦੇ ਨਿਕਲੀ ਚੀਕ ਨਾਹੀਂ
ਪਕੜ ਛਡਿਆ ਬੁਤ ਪ੍ਰਸਤੀਆਂ ਨੂੰ, ਸਮਝਿਆ [1] ਵਾਹਦਹੂਲ ਸ਼ਰੀਕ ਨਾਹੀਂ
ਦਿਤੀ ਗਾਫਲਾ ਰੋਹੜ ਇਮਾਨਦਾਰੀ, ਹੋਇਆ ਸਿਦਕਦੇ ਵਿਚ ਸਦੀਕ ਨਾਹੀਂ
ਨਦੀ ਨਾਲਿਆਂ ਵਿਚ ਤੂੰਡੂਬ ਮੋਇਆ, ਇਸ਼ਕ ਦੇਖਿਆ ਬਹਿਰੇ ਹਕੀਕ ਨਾਹੀਂ
ਸਾਰੀ ਉਮਰ ਤੂੰ [2] ਬਦੀਆਂ ਵਿਚ ਖੋਈ ਰਿਹਾ [3] ਖਲਕ ਦੇ ਨਾਲ ਖਲੀਕ ਨਾਹੀਂ
ਦੇਯਾ ਸਿੰਘ ਤੂੰ ਮਸਲੇ ਸਿਖ ਛਡੇ, ਸਮਝੀਂ ਇਸ਼ਕ ਦੀ ਗਲ ਤਹਕੀਕ ਨਾਹੀਂ

ਉਤਮ ਉਪਦੇਸ਼ ਨੰਬਰ 9

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਲਗਾ ਕਿਤੋਂ ਨਾ ਗਲ ਦਾ ਭੇਤ ਯਾਰਾ
ਡਿਗਾ ਲਾਲ ਨਾ ਲਗਿਆ ਹੱਥ ਤੇਰੇ, ਰਿਹਾ ਛਾਣਦਾ ਭੁਲ ਕੇ ਰੇਤ ਯਾਰਾ
ਸ੍ਰੀ ਲਾਲ ਤੂੰ ਦਿਲੋਂ ਵਿਸਾਰ ਬੈਠੋਂ, ਲਾਇਆ ਨਾਲ ਜਹਾਨ ਦੇ ਹੇਤ ਯਾਰਾ
ਮਾਨਸ ਮੂਰਤੀ ਦੇਵਤਾ ਰੂਪ ਸੀ ਤੂੰ, ਬਣਿਆਂ ਭੁਲ ਕੇ ਮਿਸਲ ਪਰੇਤ ਯਾਰਾ
ਕਰਮ ਧਰਮ ਨੂੰ ਪਾਪੀਆ ਛਡ ਬੈਠਾ, ਪੂਜਾ ਪਾਠ ਨਾ ਵਕਤ ਸੰਕੇਤ ਯਾਰਾ
ਭੁਲ ਗਿਆ ਆਪਣਾ ਆਪ ਤੈਨੂੰ, ਸਿਰ ਤੇ ਵਰਤ ਗਈ ਦੇਵ ਦੀ ਨੇਤ ਯਾਰਾ
ਪਹਿਲੇ ਬਾਲ ਜਵਾਨ ਤੇ ਬ੍ਰਿਧ ਹੋਯਾ, ਸਿਆਹੋਂ ਹੋਗਿਆ ਪਰਤਕੇ ਸੇਤ ਯਾਰਾ
ਤੈਨੂੰ ਕਿਤੇ ਨਾ ਬੂਟਿਆ ਫਲ ਲਗਾ, ਗਏ ਗੁਜ਼ਰ ਵੈਸਾਖ ਤੇ ਚੇਤ ਯਾਰਾ
ਮੈਨੂੰ ਕਸਮ ਤੇਰੀ ਗੁਰੂ ਪੀਰ ਬਾਝੋਂ ਬੇੜਾ ਡੁਬਿਆ ਪੂਰ ਸਮੇਤ ਯਾਰਾ
ਦੇਯਾਸਿੰਘ ਇਸਜ਼ਿੰਦਗੀ ਕੰਨਿਆਂ ਨੂੰ ਆਗਈ ਜਮਾਂ ਦੀ ਲੈਣ ਜਨੇਤ ਯਾਰਾ

ਉਤਮ ਉਪਦੇਸ਼ ਨੰਬਰ 10

ਉਮਰ ਸੈਂਕੜੇ ਸਾਲਦੀ ਗਈਐਵੇਂ, ਕੀਤਾ [4] ਕਰਮ ਨਾ ਪਾਪੀਆ ਧਰਮ ਵਾਲਾ
ਸਾਰੀ ਉਮਰ ਤੂੰ ਵੇਦ ਵਿਚਾਰ ਛਡੇ, ਵਿਚੋਂ ਗਿਆ ਨਾ ਭੂਤਨਾ ਭਰਮ ਵਾਲਾ
ਹੈ ਵੇਦ ਵੇਦਾਂਤ ਸਿਧਾਂਤ ਸਾਰਾ, ਮਹਾਂਵਾਕ ਸਲੋਕ ਜੋ ਬ੍ਰਹਮ ਵਾਲਾ

1 ਪ੍ਰਮਾਤਮਾਂ ਦਾ ਕੋਈ ਸ਼ਰੀਕ ਨਹੀਂ। 2 ਭੈੜੇ ਕੰਮਾਂ ਵਿਚ । 3 ਰੱਬ ਦੀ ਖਲਕਤ ਨਾਲ ਪਿਆਰ।

ਏਕ ਬ੍ਰਹਮ ਦਾਮਰਮ ਨਾ ਜਾਣਿਆਈ ਭਰਮਪੇ ਗਿਆਬ੍ਰਹਮ ਆਸ਼੍ਰਮ ਵਾਲਾ
ਕੌਣ ਪਾਪ ਤੇ ਕੌਣ ਹੈ ਪੁੰਨ ਬੰਦੇ, ਪਾਇਆ ਮਰਮ ਨਾਕਰਮ ਅਕਰਮ ਵਾਲਾ
ਦੇਯਾਸਿੰਘਨਾ ਬ੍ਰਹਮਗਿਆਨ ਹੋਇਆ ਬੇੜਾ ਡੋਬਦਿਤਾਮਾਨਸਜਨਮ ਵਾਲਾ

### ਉਤਮ ਉਪਦੇਸ਼ ਨੰਬਰ 11

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਚਾਹੁੰਦਾ ਰਿਹਾ ਜਹਾਨ ਤੇ ਭੋਗ ਜਾਨੀ
ਸ੍ਰੀ ਰਾਮ ਨੂੰ ਮਨੋਂ ਵਿਸਾਰਨੇ ਥੀਂ, ਲਗ ਪਏ ਕੁਵਲੜੇ ਰੋਗ ਜਾਨੀ
ਨਹੀਂ ਇਸ਼ਕ ਪਰੇਮ ਦਾ ਡੁਬ ਮੋਇਆ,ਰਿਹਾ ਚਿਤਨੂੰ ਲਗਿਆ ਸੋਗ ਜਾਨੀ
ਵਿਚ ਵਿਸ਼ੇ ਵਿਕਾਰ ਦੇ ਨਸ਼ਾ ਚੜ੍ਹਿਆ, ਰਿਹਾ ਚਿਤਨੂੰ ਲਗਿਆ ਸੋਗ ਜਾਨੀ
ਵਿਚ ਕੁੜਮ ਕੁਟੰਬ ਦੇ ਗਰਕ ਹੋਇਆ,ਨਹੀਂ ਧਾਰਿਆ ਜਗਤੇ ਜੋਗ ਜਾਨੀ
ਦੇਯਾ ਸਿੰਘ ਚਿਤ ਚਾਂਹਵਦਾ ਜੀਵਣੇ ਨੂੰ ਮੁਕ ਗਈ ਨਖਤੜੀ [1]ਚੋਗ ਜਾਨੀ

### ਉਤਮ ਉਪਦੇਸ਼ ਨੰਬਰ 12

ਉਮਰਸੈਂਕੜੇ ਸਾਲਦੀ ਗਈਐਵੇਂ,ਵੇਲਾ ਨਾਮ ਦੇ ਜਪਣ ਦਾ ਟਲਗਿਆ ਈ
ਕੀਤਾਕੰਮ ਨਾ ਗਾਫਲਾਕਰਨਵਾਲਾ,ਦਿਨਉਮ੍ਰ ਦੁਪੇਹਰ ਦਾ ਢਲ ਗਿਆ ਈ
ਬੰਦੇ ਉਮਰ ਦਾ ਕੀਮਤੀ ਲਾਲ ਤੇਰਾ,ਵਿਚ ਖਾਕ ਦਰਖਾਕਦੇ ਰਲਗਿਆ ਈ
ਤੇਰਾ ਕੁਲ [2]ਖਲਵਾੜਾ ਜ਼ਿੰਦਗੀਦਾ ਬੰਦੇਪਾਪਦੀ ਅਗ ਨਾਲ ਜਲਗਿਆ ਈ
ਤੈਨੂੰ ਗਾਫਲੀ ਵਿਚ ਨਾ ਪਤਾ ਲਗਾ, ਤੇਰਾਨਫਸ ਪ੍ਰਾਣੀਆਂਛਲ ਗਿਆ ਈ
ਦੇਵਣਹਾਰ ਦਾਤਾਰ ਨ ਯਾਦ ਕੀਤਾ,ਜੀਦ੍ਹਾ ਖਾਇਕੇ ਗਾਫਲਾ ਪਲ ਗਿਆ ਈ
ਤੂੰ ਤਾਂਵਿਸ਼ੇਵਿਕਾਰਦੇ ਵਿਚਗਲਿਓਂ,ਸਿਕਾਵਿਚ ਕੁਠਾਲੜੀ ਢਲ ਗਿਆ ਈ
ਦੇਯਾ ਸਿੰਘ ਪਰ ਅੰਤ ਅਖੀਰ ਵੇਲਾ, ਬੰਦਾ ਜਾਂਵਦਾ ਹਥਨੂੰ ਮਲਗਿਆ ਈ

### ਉਤਮ ਉਪਦੇਸ਼ ਨੰਬਰ 13

ਉਮਰ ਸੈਂਕੜੇ ਸਾਲ ਦੀ ਬੰਦਿਆ ਓਏ,ਸਾਰੀ ਗਾਫਲੀ ਵਿਚ ਗੁਜ਼ਾਰ ਛਡੀ
ਝੂਠੀ ਖੇਡ ਦੇ ਵਿਚ [3]ਗਲਤਾਨ ਹੋਕੇ, ਬਾਜੀ ਜਨਮ ਸ਼ਤਰੰਜ ਦੀ ਹਾਰ ਛਡੀ
ਨਾਲ ਸ਼ੌਕ ਦੇ ਮਹਿਲ ਮਹੱਲ ਪਾਏ, ਨੀਅਤ ਰਹਿਣ ਦੀ ਜਗ ਤੇ ਧਾਰ ਛਡੀ
ਲਕ ਬੰਨ੍ਹਿਆਂ ਚੋਰੀਆਂ ਠਗੀਆਂ ਤੇ, ਸਚੀ ਦਿਲੋਂ ਵਿਸਾਰ ਸਰਕਾਰ ਛਡੀ
ਪਹਿਨਗਾਫਲਾ ਕੋਟਪਤਲੂਣ ਬਰਦੀ,ਦੇਹੀ ਗਹਿਣਿਆਂਨਾਲ ਸ਼ਿੰਗਾਰ ਛਡੀ
ਸਾਰੇ ਦਗੇ ਤੇ ਕਰਮ ਕਮਾਮ ਕੀਤੇ, ਕਰਨੀ ਪਾਪੀਆ ਧਰਮ ਦੀ ਕਾਰ ਛਡੀ
ਏਸੇ ਵਿਸ਼ੇ ਵਿਕਾਰ ਦੇ ਵਸ ਹੋਕੇ, ਗਾਫਲ ਗਹਿਲਿਆ ਸ਼ਰਮ ਉਤਾਰ ਛਡੀ

1 ਸੰਸਾਰ ਵਿਚ ਅੰਨ ਪਾਣੀ। 2 ਬੋਹਲ ਅਨਾਜਾਂ ਦਾ। 3 ਪਰਚ ਫਸ ਕੇ।

ਰਿਹਾ ਜੰਗ ਮਚਾਂਵਦਾ ਵਿਚ ਦੁਨੀਆਂ, ਹਥ ਗੜਬਦੀ ਪਕੜ ਤਲਵਾਰ ਛਡੀ
ਝੂਠੇ ਕਸਬ ਜਹਾਨ ਦੇ ਪਕੜ ਛਡੇ, ਜਿਹੜੀ ਗਲ ਸੀਦਿਲੋਂ ਵਿਸਾਰ ਛਡੀ
ਕਿਸੇ ਨਾਲ ਨਾ ਸੁਲ੍ਹਾ ਸਲੂਕ ਕੀਤਾ, ਸਾਰੇ ਜਗ ਤੇ ਬਦੀ ਖਿਲਾਰ ਛਡੀ
ਕੀਤੀ ਯਾਦ ਨਾ ਘੜੀ ਮਰ ਜਾਣ ਵਾਲੀ, ਲੁਟ ਜਗ ਤੇ ਮੌਜ ਬਹਾਰ ਛਡੀ
ਸਜੇ ਹਥ ਨਾਲ ਕਦੀ ਨਾ ਦਾਨ ਕੀਤਾ, ਦੌਲਤ ਬਿਆਜ ਦੇ ਤੋਰਹੁਧਾਰ ਛਡੀ
ਹੋਇਆ ਕਿਤੇ ਨਾ ਬ੍ਰਹਮ ਗਿਆਨ ਤੈਨੂੰ, ਕੀਤੀ ਬੈਠ ਨਾ ਕਦੀ ਵਿਚਾਰ ਛਡੀ
ਦੇਯਾ ਸਿੰਘ ਦੀਵਾਨਿਆਂ ਜ਼ੁਲਮ ਕੀਤਾ, ਸੀਨੇ ਆਪਣੇ ਮਾਰ ਕਟਾਰ ਛਡੀ

### ਉਤਮ ਉਪਦੇਸ਼ ਨੰਬਰ 14

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਫਿਟੇ ਲਾਹਨਤਾਂ ਜਗ ਤੇ ਆਉਣੇ ਨੂੰ
ਨਹੀਂ ਹਕ ਦਾ ਵਸਲ ਵਸਾਲ ਕੀਤਾ, ਲਖ ਲਾਹਨਤਾਂ ਸੇਜ ਤੇ ਸਾਉਣੇ ਨੂੰ
ਹੋਇਆ ਨਹੀਂ ਜੇ ਦਰਦ ਫਿਰਾਕ ਪੈਦਾ, ਲਖਲਾਹਨਤਾਂ ਕਾਫੀਆਂ ਗਾਉਣੇ ਨੂੰ
ਦੇਵਣਹਾਰ ਨੂੰ ਦਿਲੋਂ ਵਿਸਾਰ ਦਿਤਾ, ਬੰਦੇ ਲਾਹਨਤਾਂ ਮਖਮਲਾਂ ਪਾਉਣੇ ਨੂੰ
ਦੁਨੀਆਂ ਨਾਲ ਪਾਖੰਡ ਦੇ ਲੁਟ ਖਾਧੀ, ਲਖ ਲਾਹਨਤਾਂ ਰਿਜ਼ਕ ਕਮਾਉਣੇ ਨੂੰ
ਗੁਜ਼ਰ ਜਾਂਵਦੀ ਸੁਤਿਆਂ ਰਾਤ ਸਾਰੀ, ਲਖ ਲਾਹਨਤਾਂਪਲੰਘ ਵਿਛਾਉਣੇ ਨੂੰ
ਕਦੇ ਰਬ ਦੇ ਰਾਹ ਨਾ ਖਰਚ ਕੀਤਾ, ਲਖ ਲਾਹਨਤਾਂ ਰਿਜ਼ਕ ਕਮਾਉਣੇ ਨੂੰ
ਦੇਯਾਸਿੰਘ ਨਾ ਇਲਮ ਤੇ ਅਮਲ ਕੀਤਾ, ਲਖ ਲਾਹਨਤਾਂ ਪੜ੍ਹਨ ਪੜ੍ਹਾਉਣੇ ਨੂੰ

### ਉਤਮ ਉਪਦੇਸ਼ ਨੰਬਰ 15

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਗਈ ਜ਼ਿੰਦਗੀ ਪੇਟ ਦੇ ਖਾਣ ਬਦਲੇ
ਪੈਸਾ ਰਬ ਦੇ ਰਾਹ ਨਾ ਖਰਚ ਕੀਤਾ, ਦੌਲਤ ਗਈ ਤਕਬਰੀ ਮਾਣ ਬਦਲੇ
ਮਿੱਸਾ ਟੁਕ ਨਹੀਓਂ ਸਰਿਆ ਮੰਗਤੇਨੂੰ, ਦੇਗਾਂ ਰਿਧੀਆਂ ਸਾਕ ਸਿਆਣ ਬਦਲੇ
ਲੋਕਲਜਿਆ ਵਿਚ ਗਲਤਾਨ ਰਿਹਾ ਗਿਆ ਲੁਟਿਆ ਆਣ ਤੇ ਕਾਣ ਬਦਲੇ
ਦੇਯਾਸਿੰਘ ਨਾ ਅਗੇ ਦਾ ਫਿਕਰਕੀਤਾ, ਖਰਚ ਬੰਨ੍ਹਿਆਂ ਨਾ ਅਗੇ ਜਾਣ ਬਦਲੇ

### ਉਤਮ ਉਪਦੇਸ਼ ਨੰਬਰ 16

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਕੀਤਾ ਕਰਮ ਜਹਾਨ ਤੇ ਨੇਕ ਨਾਹੀਂ
ਰਿਹਾ ਪੂਜਦਾ ਭੂਤ ਪਰੇਤ ਬੰਦੇ, ਰਖੀ ਰਬ ਰਹੀਮ ਦੀ ਟੇਕ ਨਾਹੀਂ
ਸੁਣਕੇ ਦਰਦ ਫਿਰਾਕ ਦੀ ਗਲ ਪਾਪੀ, ਹੋਇਆ ਵਿਚ ਕਲੇਜੜੇ ਛੇਕ ਨਾਹੀਂ
ਦੇਯਾ ਸਿੰਘ ਸੀ ਮੌਤ ਵਿਸਾਰ ਬੈਠਾ, ਪਾਪੀ ਜਗ ਤੇ ਸੁਣੀ ਪਲੇਗ ਨਾਹੀਂ

ਉਤਮ ਉਪਦੇਸ਼ ਨੰਬਰ 67

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਕੀਤਾ ਫਿਕਰਨਾ ਅਗ੍ਹਾਂ ਦੇ ਜਾਣ ਵਾਲਾ
ਪਾਪੀ ਧਰਮਨੂੰ ਛਡ ਬੇਧਰਮ ਹੋਇਆ, ਪਿਛਾ ਛਡਿਆ ਵੇਦ ਪੁਰਾਣ ਵ ਲਾ
ਲਗ ਗਿਆ [1]ਨਖੱਤਰਾ ਪੇਟ ਪਾਪੀ, [2]ਸੰਸਾ ਪੈ ਰਿਹਾ ਪੀਣ ਤੇ ਖਾਣ ਵਾਲਾ
ਦੈਯਾ ਸਿੰਘ ਆਦਮੀ ਹੰਸ ਹੀਰਾ [3]ਤਮ੍ਹਾਂ ਪੈ ਗਿਆ ਤੀਰ ਕਮਾਨ ਵਾਲਾ

ਉਤਮ ਉਪਦੇਸ਼ ਨੰਬਰ 18

ਉਮਰ ਸੈਂਕੜੇ ਸਾਲ ਦੀ ਗਈ ਐਵੇਂ ਹੋਗਈ ਗੁੰਮ ਪਰਾਣੀਆਂ ਅਕਲ ਤੇਰੀ
ਸ਼ੀਸ਼ੇ ਵਿਚ ਤੂੰਦੇਖ ਲਏ ਸਜਣਾ ਓਏ, ਕੈਸੀ ਘੜੀ[4]ਤਰਖਾਣ ਨੇ ਸ਼ਕਲ ਤੇਰੀ
ਕੀਤਾ ਰੱਬ ਨੇ [5]ਅਸਲ ਸਰਦਾਰ ਤੈਨੂੰ, ਜੂਨਾਂ ਸਾਰੀਆਂ ਸਮਝ ਲੈ ਨਕਲ ਤੇਰੀ
ਦੈਯਾ ਸਿੰਘ ਮਰਦ ਮਰਦਾਨਿਆਂ ਓਏ, ਹੋਗਈ ਮੌਤਦੇ ਜੰਗਵਿਚ ਕਤਲ ਤੇਰੀ

ਉਤਮ ਉਪਦੇਸ਼ ਨੰਬਰ 19

ਉਮਰ ਸੈਂਕੜੇ ਸਾਲਦੀ ਗਈ ਐਵੇਂ ਗਲ ਭੁਲ ਗਈ ਕੌਲ ਇਕਰਾਰ ਵਾਲੀ
ਪਰੇਮ ਪਾ ਲਿਆ ਕਿਨ੍ਹਾਂਦੇ ਨਾਲਜਾਣੀ, ਪਾਈ ਕਦਰਨਾ ਆਪਣੇ ਯਾਰ ਵਾਲੀ
ਸਾਰੀ ਉਮਰਨਾ ਗਾਫਲਾਜਾਗਿਆ ਈ, ਹੋਸ਼ ਸੌਂ ਰਹੀਗਿਆਨ ਵਿਚਾਰ ਵਾਲੀ
ਦੈਯਾ ਸਿੰਘ ਤੂੰ ਘਰ ਨਾ ਗਿਆ ਸਿਧਾ, ਪਿਆ ਭੁਲ ਕੇ[6]ਰਾਹ ਉਜਾੜ ਵਾਲੀ

ਉਤਮ ਉਪਦੇਸ਼ ਨੰਬਰ 20

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਬੰਦੇ ਜਨਮ ਅਮੋਲ ਗਵਾ ਲਿਆ ਓਏ
ਵਿਸਰ ਗਿਆਏ ਸ੍ਰੀ ਭਗਵਾਨ ਤੈਨੂੰ ਨੇਹੁੜਾ ਨਾਲ ਸ਼ੈਤਾਨ ਦੇ ਲਾਲਿਆ ਓਏ
ਨਾਲ ਵਿਸ਼ੇ ਵਿਕਾਰ ਦੀ ਗੰਦਗੀ ਦੇ ਭਰ ਗਿਆ ਤੂੰ ਅਜਬ[7]ਦੁਸ਼ਾਲਿਆ ਓਏ
ਦੈਯਾਸਿੰਘ ਟਕਸਾਲਦਾ ਖਰਾਸੀਤੂੰ ਖੋਟਾ ਹੋਗਿਆ ਚੀਨਦਿਆ ਡਾਲਿਆ ਓਏ

ਉਤਮ ਉਪਦੇਸ਼ ਨੰਬਰ 21

ਉਮਰ ਸੈਂਕੜੇ ਸਾਲਦੀ ਗਈ ਐਵੇਂ, ਪੈਦਾਕਿਤੋਂ ਨਾਬ੍ਰਹਮ ਵਿਚਾਰ ਕਰ ਲਈ
ਮੁਲਕਅਦਬ ਨੂੰ ਜਾਣਦੀਖਬਰਹੈਸੀ, ਨਾਤੇਂ ਖਰਚਨੂੰਰਕਮਤਿਆਰ ਕਰ ਲਈ
ਵਿਚੋਂ ਕਦੀਨਾਗਾਫਲਾਹਿਰਸਛਡੀ, ਸਗੋਂ ਪਾਲਕੇ[8]ਤਮ੍ਹਾਂਮੁਟਿਆਰ ਕਰ ਲਈ
ਦੈਯਾਸਿੰਘ ਤੂੰ ਦੋਜਕਾਂ ਵਿਚ ਸੜਿਆ, ਦੋਦਿਨ ਜਗ ਦੇਵਿਚ ਬਹਾਰ ਕਰ ਲਈ

ਉਤਮ ਉਪਦੇਸ਼ ਨੰਬਰ 22

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਕੀਤਾ ਕੰਮ ਨਾ ਭਲਾ ਪ੍ਰਾਣੀਆਂ ਓਏ

1 ਭੇੜਾ ਚੰਦਰਾ ਪੇਟ। 2 ਚਿੰਤਾ ਫਿਕਰ। 3 ਲੋਭ ਲਾਲਚ ਨੇ। 4 ਪ੍ਰਮਾਤਮਾਂ ਨੇ। 5 ਸਭ ਜੂਨਾਂ ਦਾ ਰਾਜਾ। 6 ਜੰਗਲ ਦੇ ਉਜਾੜ ਰਸਤੇ। 7 ਕੀਮਤੀ ਕਪੜਾ। 8 ਲਾਲਚ ਵਧਾ ਲਿਆ।

ਨਿੰਮ੍ਰਤਾਈ ਨਾ ਦਿਲ'ਚ ਜਰਾ ਆਈ, ਦਿਤਾਗਰਬ ਨੇਗਾਲ ਗੁਮਾਨੀਆਂ ਓਏ
ਨਾ ਤੂੰ [1]ਧਰਮ ਦੇਵਿਚ ਪਵਿਤ੍ਰਹੋਯਾ, ਸੁਣਦਾਰਿਹਾਸੀ [2]ਖੋਟੀਆਂ ਬਾਣੀਆਂ ਓਏ
ਦੈਯਾ ਸਿੰਘ ਤਾਸੀਰ ਨਾਗਈਵਿਚੋਂ, ਗੰਦਾ ਬਣਗਿਆ ਗੰਦਿਆਪਾਣੀਆਂ ਓਏ

ਉਤਮ ਉਪਦੇਸ਼ ਨੰਬਰ 23

ਉਮਰ ਐਤਨੇ ਸਾਲ ਦੀ ਗਈ ਐਵੇਂ, ਬੰਦਾ ਜਨਮ ਅਮੋਲ ਤੂੰ ਗਾਲ ਬੈਠੋਂ
ਸਾਗਰ ਵਿਚ ਸੰਸਾਰ ਸੌਦਾਗਰਾ ਓਏ, ਰੋਹੜ ਸੈਂਕੜੇ ਮਣਾਂ ਦਾ ਮਾਲ ਬੈਠੋਂ
ਅਕਲ ਗੁੰਮ ਨਦਾਨ ਦੇ ਵਾਂਗ ਹੋਈ, ਹਥੋਂ ਸੁਟ ਬਦਖਸ਼ਾਂ ਦਾ ਲਾਲ ਬੈਠੋਂ
ਦੈਯਾ ਸਿੰਘ ਸੰਸਾਰ ਦੇ ਵਿਚ ਆ ਕੇ, ਆਖਰ ਬੁਰੀ ਕਰਤੂਤ ਵਿਖਾਲ ਬੈਠੋਂ

ਉਤਮ ਉਪਦੇਸ਼ ਨੰਬਰ 24

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਚੰਗਾ ਕੰਮ ਨਾਗਾਫਲਾ ਕਰ ਲਿਆ ਈ
ਚੜ੍ਹ ਮੌਤ ਜਹਾਜ਼ ਦੇ ਵਿਚ ਬੰਦੇ, ਪਲੇ ਖਾਣ ਨੂੰ ਖਰਚ ਨਾ ਧਰ ਲਿਆ ਈ
ਆਖਰ ਫਿਰ ਵੀ ਮੌਤਨੇ ਛਡਿਆ ਨਾ, ਨਾ ਤੈਂ ਮੌਤ ਦੇ ਆਣਤੇ ਮਰ ਲਿਆ ਈ
ਦੈਯਾ ਸਿੰਘ ਅੰਗੂਰ ਦੇਬੂਟਿਆ ਓਏ, ਆਖਰ ਬਕਰੇ ਕਾਲ ਨੇ ਚਰ ਲਿਆ ਈ

ਉਤਮ ਉਪਦੇਸ਼ ਨੰਬਰ 25

ਉਮਰ ਸੈਂਕੜੇ ਸਾਲ ਦੀ ਗਈ ਐਵੇਂ, ਸਾਰੀ ਜ਼ਿੰਦਗੀ ਜਾਣ ਵਿਰਾਨ ਹੋ ਗਈ
ਝੂਠ ਬੋਲਣੇ ਤੇ ਘਟ ਤੋਲਣੇ ਥੀਂ, ਗੰਦੀ ਬਾਣੀਆਂ ਜਾਣ ਦੁਕਾਨ ਹੋ ਗਈ
ਨਹੀਂ ਇਸ਼ਕ ਪ੍ਰੇਮ ਦਾ ਰੰਗ ਲਗ੍ਹਾ, ਜਿੰਦ ਧੰਦਿਆਂ ਵਿਚ ਗਲਤਾਨ ਹੋ ਗਈ
ਦੈਯਾ ਸਿੰਘ ਪਰ ਅੰਤ ਅਖੀਰ ਵੇਲੇ ਜਿੰਦ ਗਮਾਂ ਨੂੰ ਦੇਖ ਹੈਰਾਨ ਹੋ ਗਈ

ਉਤਮ ਉਪਦੇਸ਼ ਨੰਬਰ 26

ਉਮਰ ਸੈਂਕੜੇ ਸਾਲ ਦੀ ਗਈ ਐਵੇਂ ਤੈਨੂੰ ਕਿਤੋਂ ਨਾ ਵੇਖ ਵੈਰਾਗ ਹੋਯਾ
ਗੂੜ੍ਹੀ ਨੀਂਦ ਬਦਕਾਰ ਨੇ ਗੁਟ ਕੀਤਾ, ਸਾਰੀ ਉਮਰ ਨਾ ਪਾਪੀਆ ਜਾਗ ਹੋਯਾ
ਭੁਲ ਗਿਆ ਤੂੰ ਆਪਣੀ ਜਾਤ ਜਾਨੀ, [3]ਕਰਮ ਹੰਸ ਦੇ ਛਡ ਕੇ ਕਾਗ ਹੋਯਾ
ਦੈਯਾ ਸਿੰਘ ਅੰਧੇਰੇ ਵਿਚ ਰਾਤ ਗਈ, ਰੌਸ਼ਨ ਕਿਤੇ ਨਾ ਗਿਆਨ ਚਰਾਗ ਹੋਯਾ

ਉਤਮ ਉਪਦੇਸ਼ ਨੰਬਰ 27

ਉਮਰ ਐਤਨੇ ਸਾਲ ਦੀ ਗਈ ਐਵੇਂ ਤੈਨੂੰ ਨਫਸ ਬਦਕਾਰ ਨੇ ਘੁਟ ਲਿਆ
ਜਿਊਂਦਾ ਜਾਗਦਾ ਮ੍ਰਿਤੂਸਮਾਨ ਹੋਯੋਂ, ਗਲਾ ਨੀਂਦ ਨੇ ਪਕੜਕੇ ਘੁਟ ਲਿਆ
ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਵੈਰੀ, ਰਸਤੇ ਵਿਚ ਹੀ ਮਾਰ ਕੇ ਸੁਟ ਲਿਆ

---

1 ਧਰਮੀ ਸੁਭਾਵ ਤੇ ਪ੍ਰਉਪਕਾਰ। 2 ਕਿਸੇ ਕਹਾਣੀਆਂ ਗੰਦੇ ਮੰਦੇ ਗੀਤ। 3 ਮਨੁਖਾ ਜਨਮ

ਦੇਯਾ ਸਿੰਘ ਇਕ ਜਾਨ ਕੀ ਕਰੇ ਕਲੀ, [1]ਪੰਜਾਂ ਰਲ ਕੇ ਚੂਰਮਾਂ ਕੁਟ ਲਿਆ

ਉਤਮ ਉਪਦੇਸ਼ ਨੰਬਰ 28

ਉਮਰ ਐਤਨੇ ਸਾਲ ਦੀ ਗਈ ਐਵੇਂ, ਜਣਦੀ ਨਿਜ ਪਰਾਣੀਆਂ ਮਾਂ ਤੈਨੂੰ
ਵਿਚ ਤਮ੍ਹਾਂ ਦੇ ਜਨਮ ਬਰਬਾਦ ਕੀਤਾ, ਭੁਲ ਗਿਆ ਜੇ ਰਾਮ ਦਾ ਨਾਂ ਤੈਨੂੰ
ਕਰਮ ਧਰਮ ਤੇ ਦੀਨ ਵਿਸਾਰ ਦਿਤਾ, ਨਹੀਂ ਸੀ ਭੇਜਿਆ ਕਰਨ ਗੁਨਾਹ ਤੈਨੂੰ
ਦੇਯਾ ਸਿੰਘ ਜਹਾਨ ਤੇ ਜ਼ੁਲਮ ਕੀਤੇ ਕਿਵੇਂ ਮਿਲੂਗਾ ਸਵਰਗ ਅਗਾਂਹ ਤੈਨੂੰ

ਉਤਮ ਉਪਦੇਸ਼ ਨੰਬਰ 29

ਉਮਰ ਐਤਨੇ ਸਾਲ ਦੀ ਗਈ ਐਵੇਂ, ਲਖ ਲਾਹਨਤਾਂ ਜਗ ਤੇ ਜੀਵਣੇ ਨੂੰ
ਵਿਚ ਖੁਦੀ ਹੰਕਾਰ ਦੇ ਡੁਬ ਮੋਇਉਂ, ਲਖ ਲਾਹਨਤਾਂ ਵਡਣਾ ਥੀਵਣੇ ਨੂੰ
ਇਥੇ ਆਣਕੇ ਸਗੋਂ ਬੀਮਾਰ ਹੋਇਆ, [2]ਫਟ ਰੋਗੀਆਂ ਦੇ ਆਇਓਂ ਸੀਵਣੇ ਨੂੰ
ਦੇਯਾ ਸਿੰਘ ਤੂੰ ਜ਼ਹਿਰ ਨੂੰ ਘੋਲ ਬੈਠੋਂ, ਆਇਓਂ ਆਬੇਹਯਾਤ ਦੇ ਪੀਵਣੇ ਨੂੰ

ਉਤਮ ਉਪਦੇਸ਼ ਨੰਬਰ 30

ਉਮਰ ਐਤਨੇ ਸਾਲ ਦੀ ਗਈ ਐਵੇਂ, ਲਭੀ ਕਿਤੇ ਨਾ ਰਮਜ਼ ਫਕੀਰ ਵਾਲੀ
ਨਾਲ ਬਾਦਸ਼ਾਹ ਦੇ ਮੁਲਾਕਾਤ ਹੁੰਦੀ, ਕਿਤੋਂ ਮਿਲੀ ਨਾ ਅਕਲ ਵਜ਼ੀਰ ਵਾਲੀ
ਰਖੀ ਖਬਰ ਨਾ ਆਪਣੇ ਜਾਵਣੇ ਦੀ, ਖੁਸ਼ੀ ਚੜ੍ਹੀ ਸੀ ਮਾਲ ਜਗੀਰ ਵਾਲੀ
ਦੇਯਾ ਸਿੰਘ ਨਾ ਨਾਲ ਪ੍ਰਮਾਤਮਾਂ ਦੇ, ਲਾਈ ਪ੍ਰੀਤ ਨਾ ਰਾਂਝਣੇ ਹੀਰ ਵਾਲੀ

ਉਤਮ ਉਪਦੇਸ਼ ਨੰਬਰ 31

ਉਮਰ ਐਤਨੇ ਸਾਲ ਦੀ ਗਈ ਐਵੇਂ, ਮਲੀ ਵਿਚ ਜਹਾਨ ਦੇ ਮੇਰ ਜਾਨੀ
ਵੇਲੇ ਨਾਮ ਦੇ ਮੁਰਦਿਆਂ ਵਾਂਗ ਸੁਤਾ, ਹੋਯਾ ਆਪ ਅਪਰਾਧ ਨੂੰ ਸ਼ੇਰ ਜਾਨੀ
ਖਬਰ ਨਹੀਂ ਕਦੇ ਚੋਗ ਨੇ ਮੁਕ ਜਾਣਾ ਕੀਤਾ ਜਮ੍ਹਾਂ ਅਨਾਜ ਦੇ ਢੇਰ ਜਾਨੀ
ਦੇਯਾ ਸਿੰਘ ਬਬੇਰੜਾ ਭਜ ਰਿਹਾ ਆਖਰ ਲਿਆ ਤਕਦੀਰ ਨੇ ਘੇਰ ਜਾਨੀ

ਉਤਮ ਉਪਦੇਸ਼ ਨੰਬਰ 32

ਉਮਰ ਐਤਨੇ ਸਾਲ ਦੀ ਗਈ ਐਵੇਂ, ਹੋਯਾ ਕਿਤੋਂ ਨਾ ਬ੍ਰਹਮਦਾ ਗਿਆਨ ਭਾਈ
ਨਹੀਂ [3]ਸਵੇ ਸਰੂਪ ਦਾ ਭੇਤ ਪਾਇਆ, ਰਿਹਾ ਫੋਲਦਾ ਵੇਦ ਪੁਰਾਨ ਭਾਈ
ਕਿਹੜਾ ਮੰਗਣਹਾਰ ਤੇ ਕੌਣ ਦਾਤਾ, ਕੀਹਨੂੰ ਕਰਾਂ ਮੈਂ ਪੁੰਨ ਤੇ ਦਾਨ ਭਾਈ
ਦੇਯਾ ਸਿੰਘ ਪਰ ਬੰਨ੍ਹੀਏ ਸ਼ਿਸ਼ਤ ਕਿਥੇ ਕੀਹਨੂੰ ਸਮਝੀਏ ਅਗਾਂਹ ਨਿਸ਼ਾਨ ਭਾਈ

ਉਤਮ ਉਪਦੇਸ਼ ਨੰਬਰ 33

ਉਮਰ ਐਤਨੇ ਸਾਲ ਦੀ ਗਈ ਐਵੇਂ, ਹੋਇਆ ਨਹੀਂ ਬਬੇਕ ਦਾ ਬੋਧ ਭਾਈ

1 ਵਡੇ ਧਾੜਵੀ ਕਾਮ, ਕਰੋਧ, ਲੋਭ ਮੋਹ ਹੰਕਾਰ। 2 ਪ੍ਰਉਪਕਾਰ ਹਰ ਤਰ੍ਹਾਂ ਨਾਲ ਬੀਮਾਰਾਂ ਦੀ ਸੇਵਾ। 3 ਆਪਣੇ ਅੰਦਰੋਂ ਵਾਹਿਗੁਰੂ ਨੂੰ ਵੇਖਣਾ ਆਪਣੇ ਆਪ ਦਾ ਗਿਆਨ।

ਹੋ ਕੇ ਸਿਖ ਨਾ ਸਿਖ ਲਈ ਮਤ ਕੋਈ, ਪਕੜ ਛਡਿਆ ਸਖਣਾ ਸੋਧ ਭਾਈ
ਸਮਝੇ ਏਕਤਾ ਕਿਤੇ ਨਾ ਸ਼ਾਂਤ ਆਈ, ਦਿਲੋਂ ਛਡ ਦਿਓ ਵੈਰ ਵਿਰੋਧ ਭਾਈ
ਦੇਯਾ ਸਿੰਘ ਪ੍ਰਮਾਤਮਾਂ ਰਹੇ ਕਿਥੇ, ਅੰਦਰ ਵਾੜਿਆ ਕਪਟ ਕਰੋਧ ਭਾਈ

ਉਤਮ ਉਪਦੇਸ਼ ਨੰਬਰ 34

ਉਮਰ ਐਤਨੇ ਸਾਲ ਦੀ ਗਈ ਐਵੇਂ, ਭੁਲ ਗਿਆ ਪ੍ਰਾਣੀਆਂ ਰਬ ਤੈਨੂੰ
ਤਤੀ ਤਮ੍ਹਾਂ ਤੰਦੂਰ ਦੇ ਵਾਂਗ ਤਾਇਆ, ਰਿਹਾ ਰੋਜ਼ ਸਤਾਂਵਦਾ ਲਬ ਤੈਨੂੰ
ਗਲ ਭੁਲ ਗਈ ਕੌਲ ਇਕਰਾਰ ਵਾਲੀ, ਲਿਆ ਕਾਮ ਕਰੋਧ ਨੇ ਦਬ ਤੈਨੂੰ
ਦੇਯਾ ਸਿੰਘ ਗਵਾਇਆ ਲਾਲ ਹਥੋਂ, ਕੌਡੀ ਪਈ ਜਹਾਨ ਤੋਂ ਲਭ ਤੈਨੂੰ

ਉਤਮ ਉਪਦੇਸ਼ ਨੰਬਰ 35

ਉਮਰ ਸੈਂਕੜੇਸਾਲ ਦੀ ਗਈ ਐਵੇਂ, ਮਾਨਸ ਜਨਮ ਨੂੰ ਪੁਰਸ਼ ਵਿਗਾੜ ਗਿਆ
ਹਥੀਂ ਪਾਪ ਅਪਰਾਧ ਦੀ ਕਹੀ ਫੜਕੇ ਮੁਢੋਂ ਧਰਮਦਾ ਬ੍ਰਿਛ ਉਜਾੜ ਗਿਆ
ਬਿਨਾਂ ਸਮਝ ਵਿਚਾਰ ਦੇ ਜਟ ਭੋਲਾ, ਹਥੀਂ ਬੀਜ ਕੇ ਖੇਤ ਉਜਾੜ ਗਿਆ
ਦੇਯਾ ਸਿੰਘ ਜ਼ਰ ਦੌਲਤਾਂ ਮਾਲ ਛਡਕੇ, ਆਖਰ ਹਥ ਜਹਾਨ ਤੋਂ ਝਾੜ ਗਿਆ

ਉਤਮ ਉਪਦੇਸ਼ ਨੰਬਰ 36

ਦਿਲਾ ਮੇਰਿਆ ਕੂਕਦੀ ਮੌਤ ਸਿਰ ਤੇ, ਜੀਊਣਾ ਜਗ ਤੇ ਸੁਪਨ ਸਮਾਨ ਹੈ ਓਏ
ਕਰ ਲੈਨਾਮ ਦਾ ਵਣਜਵਪਾਰਬੀਬਾ, ਜਿਚਰ ਦਿਸਦੀ ਕਾਇਮਦੁਕਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਕਰਦੇਯਾਰ ਵੀ ਜਾਨ ਕੁਰਬਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਤੇਰੇ ਹੋਂਵਦੇ ਹੁਕਮ ਪ੍ਰਵਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਤਿਚਰ ਜਿਸਮ ਦੇ ਵਿਚ ਪਰਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਇਨ੍ਹਾਂ ਦਮਾਂ ਨਾਲ ਖੁਦੀ ਗੁਮਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਖਟਣ ਵਾਸਤੇ ਦੀਨ ਈਮਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਜਪਣ ਵਾਸਤੇ ਸ੍ਰੀ ਭਗਵਾਨ ਹੈ ਓਏ
ਜਿਚਰ ਵਿਚ ਮਿਆਨਤਲਵਾਰ ਹੁੰਦੀ, ਉਚਰ ਪਾਂਵਦੀ ਕਦਰ ਮਿਆਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਕਰਨ ਵਾਸਤੇ ਸੁਖਣ ਜ਼ੁਬਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਤਿਚਰ ਪੜ੍ਹੀਏ ਵੇਦ ਪੁਰਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ ਕਰਦਾ ਚੌਂਕੀ ਤੇ ਬੈਠ ਅਸ਼ਨਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਤੇਰੇ ਆਂਵਦੇ ਪਾਸ ਮਹਿਮਾਨ ਹੈ ਓਏ

ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਉਮਰ ਸਮਝਲੇ ਮਹਿਲ ਮਕਾਨ ਹੈ ਓਏ
ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਕਰਨ ਵਾਸਤੇ ਪੁੰਨ ਤੇ ਦਾਨ ਹੈ ਓਏ
ਦਿਲਾ ਭੋਲਿਆ ਸਬਕ ਨੂੰ ਯਾਦ ਕਰ ਲੈ, ਹੋਣਾ ਅੰਤ ਵੇਲੇ ਇਮਤਿਹਾਨ ਹੈ ਓਏ
ਭਜੀ ਰੇਲ ਦੇ ਵਾਂਗਰਾਂ ਉਮਰਜਾਂਦੀ, ਕਿਧਰ ਗਿਆ ਜੇ ਸਮਝ ਧਿਆਨ ਹੈ ਓਏ
ਸੋਚੀਂ ਗਲ ਦੀਵਾਨਿਆਂ ਮਤ ਮਾਰੀ ਜਿਹਨੂੰ ਸਮਝਦੇ ਨਫਾ ਨੁਕਸਾਨ ਹੈ ਓਏ
ਦੇਯਾ ਸਿੰਘ ਤੂੰ ਸੁਖਣਦੇਤੀਰ ਛਡੀਂ, ਜਿਚਰ ਜਿਸਮਦੀਕਾਇਮ ਦੁਕਾਨ ਹੈ ਓਏ

ਉਤਮ ਉਪਦੇਸ਼ ਨੰਬਰ 37

ਦਿਲਾ ਮੇਰਿਆ ਕੂਕਦੀ ਮੌਤ ਸਿਰ ਤੇ, ਤੇਰਾ ਗਾਫਲਾ ਅਜਬ ਖਿਆਲ ਹੈ ਓਏ
ਕਿਉਂ ਨਹੀਂ ਰਬ ਰਹੀਮਦਾਖੌਫਤੈਨੂੰ, ਜ਼ਬਰਦਸਤ ਉਹ ਪੁਰਖ ਅਕਾਲ ਹੈ ਓਏ
ਧਰਤੀ ਧੌਲ ਦੇ ਪਕੜ ਹਿਲਾਵਣੇ ਨੂੰ, ਕੋਲੇ ਰਖਿਆ ਕਹਿਰ ਭੂਚਾਲ ਹੈ ਓਏ
ਏਸ ਜੀਵ ਦੀ ਜਾਨ ਨਿਕਾਲਣੇ ਨੂੰ, ਕੋਲੇ ਰਖਿਆ ਰਬ ਨੇ ਕਾਲ ਹੈ ਓਏ
ਉਹਦੇ ਪਾਸ ਤਕਦੀਰ ਦੀ ਛੁਰੀ ਬੀਬਾ, ਕਰਦੀ ਬਕਰੀ ਵਾਂਗ ਹਲਾਲ ਹੈ ਓਏ
ਪਕੜਣ ਵਾਸਤੇ ਉਡਦਿਆਂ ਪੰਛੀਆਂ ਨੂੰ, ਉਹਦੇਪਾਸਤਕਦੀਰਦਾਜਾਲ ਹੈ ਓਏ
ਕੋਲ ਉਸਦੇ ਅਗਨ ਤੇ ਪੌਣ ਪਾਣੀ, ਕੋਲ ਉਸਦੇ ਹਾੜ ਸਿਆਲ ਹੈ ਓਏ
ਹਰਦਮ ਯਾਦ ਪਿਆਰਿਆ ਖੌਫਰਖੀਂ, ਓਹਦੇ ਪਾਸ ਪਲੇਗ ਦੀ ਡਾਲ ਹੈ ਓਏ
ਜੇਹੜਾ ਓਸਦੀ ਤੇਜ਼ ਤਲਵਾਰ ਰੋਕੇ, ਐਸੀ ਕਿਸੇ ਦੇ ਪਾਸ ਨਾ ਢਾਲ ਹੈ ਓਏ
ਲੈਕੇ ਉਤਪਤੀ ਉਸਨੂੰ ਨਹੀਂ ਮੁਸ਼ਕਲ, ਘੜਣਾ ਭੰਨਣਾ ਬੜਾ ਸੁਖਾਲ ਹੈ ਓਏ
ਸੁਬ੍ਹਾ ਸਾਜ ਤੇ ਸ਼ਾਮ ਨੂੰ ਨਾਸ ਕਰਦਾ, ਵੇਖੋ ਉਸਦਾ ਕਸਬ ਕਮਾਲ ਹੈ ਓਏ
ਜੇਹੜਾ ਸਿਖਰ ਸੁਮੇਰ ਤੇ ਚੜ੍ਹ ਬੈਠੇ, ਦਬ ਦੇਂਵਦਾ ਵਿਚ ਪਤਾਲ ਹੈ ਓਏ
ਜਿੰਨੇ ਵਿਚ ਸਤੱਤਰੇ ਗੁਜ਼ਰ ਜਾਣਾ, ਚੜ੍ਹਦਾ ਨਹੀਂ ਅਠਤਰਾ ਸਾਲ ਹੈ ਓਏ
ਰੋਟੀ ਚੋਗ ਤੇ ਮਿਲੇ ਨਾ ਗ੍ਰਾਸ ਖਾਣਾ, ਖੜਾ ਰਹੇ ਪਕਵਾਨ ਦਾ ਥਾਲ ਹੈ ਓਏ
ਰੋਟੀ ਹਥ ਗਲਾਸ ਦੇ ਵਿਚ ਪਾਣੀ, ਪਈ ਰਹੇ ਵਿਚ ਕੌਲ ਦੇ ਦਾਲ ਹੈ ਓਏ
ਆਈ ਮੌਤ ਨਾ ਲਾਂਵਦੀ ਦੇਰ ਰਤੀ, ਸਿਟਦੀ ਜੀਵ ਨੂੰ ਪਕੜ ਚੁਫਾਲ ਹੈ ਓਏ
ਅਖੀਂ ਵੇਖ ਲੋ ਤੁਰੇ ਸ਼ੁਕੀਨ ਜਾਂਦੇ, ਛਡੀ ਜਾਂਵਦੇ ਛਿਟੀ ਰੁਮਾਲ ਹੈ ਓਏ
ਸ਼ਾਹੂਕਾਰ ਤੇ ਧੁਜਾਂ ਦੇ ਮਾਲਕਾਂ ਨੂੰ, ਕਰਦਾ ਪਲਕ ਦੇ ਵਿਚ ਕੰਗਾਲ ਹੈ ਓਏ
ਜਿਹੜਾ ਵਾਂਗ ਅਦਲੀਸ ਦੇਖੁਦੀਕਰਦਾ ਰੋੜ੍ਹਦੇਂਵਦਾ ਅਮਲ ਅਮਾਲ ਹੈ ਓਏ

ਉਥੇ ਫਖਰ ਨਾ ਅਮਲ ਤੇ ਨੇਕੀਆਂ ਦਾ, ਦੇਂਦਾ ਬਹਿਸ਼ਤ ਤੋਂ ਤੁਰਤ ਨਿਕਾਲ ਹੈ ਓਏ
ਦੋਯਾ ਸਿੰਘ ਤੂੰ ਰਬ ਦਾ ਖੌਫ ਰਖੀਂ ਉਹਦੇ ਪਾਸ ਜਮਦੂਤ ਚੰਡਾਲ ਹੈ ਓਏ

ਉਤਮ ਉਪਦੇਸ਼ ਨੰਬਰ 38

ਦਿਲਾ ਫਿਕਰ ਤੂੰ ਅਗ੍ਹਾਂ ਦਾ ਅਜ ਕਰਲੈ, ਖਬਰੇ ਚਲਣਾ ਛੋਡ ਜਹਾਨ ਭਲਕੇ
ਖਬਰੇ ਨਹੀਂ ਸਾਨੂੰ ਅਜ਼ਰਾਈਲ ਹਾਕਮ, ਮੁਲਕੇ ਅਦਮ ਨੂੰ ਕਰੇ ਚਲਾਨ ਭਲਕੇ
ਦਿਲਾ ਗਾਫਲਾ ਕਾਸਨੂੰ ਮੱਲ ਮੱਲੀ, ਖਬਰੇ ਛੱਡਣੇ ਮਹਿਲ ਮਕਾਨ ਭਲਕੇ
ਖਬਰ ਨਹੀਂ ਸਾਨੂੰ ਯੂਸਫ ਨੱਬੀ ਵਾਂਗੂ, ਛੱਡ ਜਾਵੀਏ ਮੁਲਕ ਕਲਯਾਨ ਭਲਕੇ
ਪੂਰਾ ਜੋਖ ਲੈ ਸੋਚ ਲੈ ਬਾਣੀਆਂ ਓਏ, ਖਬਰੇ ਚਲਣੀ ਛੋਡ ਦੁਕਾਨ ਭਲਕੇ
ਦਿਲਾ ਮੋਮਨਾਂ ਪੜ੍ਹੀਂ ਸਪਾਰਿਆਂ ਨੂੰ, ਪੜ੍ਹਨਾ ਮਿਲੇ ਨਾ ਕਿਤੇ ਕੁਰਾਨ ਭਲਕੇ
ਛੇਤੀ ਅਜ ਤੂੰ ਪੁੰਨ ਤੇ ਦਾਨ ਕਰਲੈ, ਕਰਨਾ ਮਿਲੇ ਨਾ ਸ਼ਾਇਦ ਜੇ ਦਾਨ ਭਲਕੇ
ਕੋਈ ਸਿਦਕ ਯਕੀਨ ਦਾ ਪਤਾ ਨਹੀਉਂ, ਦੇਵੇ ਚਿਤ ਨੂੰ ਫੇਰ ਸ਼ੈਤਾਨ ਭਲਕੇ
ਕੋਈ ਖਬਰ ਨਹੀਂ ਭਜਨ ਦਾ ਫਿਕਰ ਕਰੀਏ, ਸਾਬਤ ਰਹੇ ਨਾ ਰਹੇ ਈਮਾਨ ਭਲਕੇ
ਦਿਲਾ ਗਾਫਲਾ ਖੁਦੀ ਗੁਮਾਨ ਕਾਹਦਾ, ਪਵੇ ਮਲਣਾ ਕਬਰਸਤਾਨ ਭਲਕੇ
ਨ੍ਹਾਲੈ ਨਾਮ ਦੀ ਗੰਗਾ ਦੇ ਵਿਚ ਬੀਬਾ, ਕਰਨਾ ਮਿਲੇ ਨਾ ਮਿਲੇ ਅਸ਼ਨਾਨ ਭਲਕੇ
ਖਬਰ ਨਹੀਂ ਕਿ ਅਤਰ ਫੁਲੇਲ ਮਲੀਏ, ਹੋਣਾ ਜੰਗਲਾਂ ਵਿਚ ਅਸਥਾਨ ਭਲਕੇ
ਖਬਰ ਨਹੀਂ ਜੇ ਇਸ ਕਲਬੂਤ ਵਿਚੋਂ, ਕਢ ਲੈਣ ਜਮਦੂਤ ਪਰਾਣ ਭਲਕੇ
ਖਬਰ ਨਹੀਂ ਜਿੰਦੇ ਜ਼ਬਰਦਸਤ ਸੌਹਰੇ ਡੋਲੀ ਪਾਇਕੇ ਸ਼ਾਇਦ ਲੈ ਜਾਣ ਭਲਕੇ
ਖਬਰ ਨਹੀਂ ਗੁਲੇਲਚੀ ਭੋਲਿਆ ਓਏ, ਟੁਟ ਜਾਵਣੀ ਤੀਰ ਕਮਾਨ ਭਲਕੇ
ਦਿਲਾ ਮੁਲਜ਼ਮਾਂ ਦਸਕੀ ਖਬਰ ਤੈਨੂੰ, ਹਾਕਮ ਪੁਛਲਵੇ ਸ਼ਾਇਦ ਬਿਆਨ ਭਲਕੇ
ਖਬਰ ਨਹੀਂ ਜੋ ਬ੍ਰਿਛ ਪੁਰਾਣਿਆਂ ਓਏ ਆਰੀ ਨਾਲ ਕੀਕਰੇ ਤਰਖਾਣ ਭਲਕੇ
ਨਹੀਂ ਪਤਾ ਪਿਆਰਿਆ ਇਕਦਮ ਦਾ, ਹੋਏ ਜਿਸਮ ਚੋਂ ਭੌਰ ਰਵਾਨ ਭਲਕੇ
ਨਹੀਂ ਫੁਲ ਗੁਲਾਬੀਆ ਪਤਾ ਤੈਨੂੰ ਵਿਚ ਰਹੇਂਗਾ ਬਾਗ ਬੁਸਤਾਨ ਭਲਕੇ
ਖਬਰ ਨਹੀਂ ਪਿਆਰਿਆ ਵਿਚ ਦੁਨੀਆਂ ਹੋਵੇ ਕਿਸ ਤਰਾਂ ਨਾਲ ਗੁਜ਼ਰਾਨ ਭਲਕੇ
ਖਬਰ ਨਹੀਂ ਬਕਰੋਟਿਆ ਦੁੰਬਿਆ ਓਏ ਕਰੇ ਹਕ ਤਕਬੀਰ ਕੁਰਬਾਨ ਭਲਕੇ
ਖਬਰ ਨਹੀਂ ਪਿਆਰਿਆ ਸਜਣਾ ਓਏ ਮੁਖਚੰਦ ਮਹਿਤਾਬ ਛਿਪ ਜਾਨ ਭਲਕੇ
ਖਬਰ ਨਹੀਂ ਕਿ ਜ਼ਿੰਦਗੀ ਬਹੁਤ ਬਾਕੀ, ਖਬਰੇ ਰੁਕਮਣੀ ਛਡ ਜੂ ਕਾਹਨ ਭਲਕੇ

ਖਬਰ ਨਹੀਂ ਕਿ ਅਜੇ ਸੰਜੋਗ ਬਾਕੀ,ਖਬਰ ਨਹੀਂ ਕਿ ਚੁਕਣ ਬਬਾਨ ਭਲਕੇ
ਖਬਰ ਨਹੀਂ ਕਿ ਜਿੰਦ ਮੇਰੀ ਖੇਤੀਏ ਨੀ,ਤੈਨੂੰ ਵੱਢਕੇ ਧਰੇ ਕਿਰਸਾਨ ਭਲਕੇ
ਖਬਰ ਨਹੀਂ ਜੋ ਸੁਖਾਂ ਨਾਲ ਵਸਣਾ ਏ, ਹੋਣਾ ਖਬਰੇ ਬਹੁਤ ਵੈਰਾਨ ਭਲਕੇ
ਖਬਰ ਨਹੀਂ ਕਿ ਪਾਵਣਾ ਨਫਾਬੀਬਾ,ਖਬਰ ਨਹੀਂ ਕਿਹੋਏ ਨੁਕਸਾਨ ਭਲਕੇ
ਖਬਰ ਨਹੀਂ ਕਿਸਰੀਰਨੇਕਾਇਮ ਰਹਿਣਾਖਬਰਨਹੀਂ ਕਿਪੜੇਸ਼ਮਸ਼ਾਨ ਭਲਕੇ
ਖਬਰ ਨਹੀਂ ਕਿ ਰਹੇਗਾ ਰੋਜ਼ ਕੋਈ, ਖਬਰ ਨਹੀਂ ਕਿ ਤੁਰੇ ਮਹਿਮਾਨ ਭਲਕੇ
ਖਬਰ ਨਹੀਂ ਕਿ ਸ਼ਹਿਰ ਜਹਾਨ ਅੰਦਰ,ਜਾਕੇ ਕਰੇਗਾ ਸੈਰ ਇਨਸਾਨ ਭਲਕੇ
ਖਬਰਨਹੀਂ ਪਿਆਰਿਆਵਿਚ ਦੁਨੀਆਂ,ਕਾਇਮਰਹੇਗਾਨਾਮ ਨਿਸ਼ਾਨ ਭਲਕੇ
ਖਬਰ ਨਹੀਂ ਬਜ਼ਾਰ ਦੇ ਬਾਣੀਏ ਨੇ,ਛਡ ਚਲਣਾ ਸ਼ਹਿਰ ਮੁਲਤਾਨ ਭਲਕੇ
ਖਬਰ ਨਹੀਂ ਜਹਾਨ ਦੇ ਖਾਤਮੇ ਦੀ, ਇਸਰਾਈਲ ਨਫੀਰ ਵਜਾਣ ਭਲਕੇ
ਪਤਾ ਰਬ ਕਰੀਮ ਨੂੰ ਦੇਯਾ ਸਿੰਘਾ,ਕਾਇਮ ਰਹੇਗਾ ਜ਼ਿਮੀਂ ਅਸਮਾਨ ਭਲਕੇ

ਉਤਮ ਉਪਦੇਸ਼ ਨੰਬਰ 39

ਦਿਲਾਮੇਰਿਆ ਕੂਕਦੀ ਮੌਤ ਸਿਰਤੇ,ਕਰਲੈ ਨਾਮ ਦਾ ਵਣਜ ਵਪਾਰ ਜਲਦੀ
ਅਜ ਕਲ ਨੂੰ ਕੂਚ ਦਾ ਹੁਕਮ ਹੋਣਾ, ਹੋ ਜਾ ਬੰਨ੍ਹ ਕੇ ਕਮਰ ਤਿਆਰ ਜਲਦੀ
ਬਿਨਾਂਗਿਆਨਹੈਵਾਨਦੀਮਿਸਲਬੰਦਾ,ਕਿਤੋਂਲੱਭਲੈਗਿਆਨਵਿਚਾਰ ਜਲਦੀ
ਓਥੇ ਨਹੀਂ ਤਕੱਬਰੀ ਪਹੁੰਚ ਸਕਦੀ ਆਕੜ ਜਿਤ ਨੂੰ ਛਡ ਕੇ ਹਾਰ ਜਲਦੀ
ਦੁਨੀਆਂ ਛਡਕੇ ਦੁਨੀਵਿਚ ਵੜਜਾ ਤੂੰ ਬੁਲ੍ਹੇ ਵਾਂਗਜੇ ਲੱਭਣਾ ਯਾਰ ਜਲਦੀ
ਖਲਕ ਲੱਭਣਾਕਸਮਹੈਖਲਕ ਵਿਚੋਂ ਰਹੀਂ ਵਿਚਤੇ ਹੋਵੀਂ ਨਾ ਬਾਹਰ ਜਲਦੀ
ਛਡ ਜਗਤਨੂੰ ਜਗਤਵਿਚ ਮੌਜਮਾਣੀ,ਹੋਨਿਰਲੇਪਰਹੁ ਵਿਚ ਸੰਸਾਰ ਜਲਦੀ
ਭੋਗੀ ਭੋਗ ਤੈਂ ਵਾਸਤੇ ਭੋਗ ਬਣ ਗਏ,ਐਪਰ ਛਡਦੇ ਵਿਚੋਂ ਵਿਕਾਰ ਜਲਦੀ
ਖਾਲਕਖਲਕ ਪਿਆਰਦੇ ਵਿਚਰਾਜੀ,ਹੋਜਾ ਖਲਕਦਾਖਾਸਗਮਖਾਰ ਜਲਦੀ
ਨਹੀਂ ਗੁਰੂ ਬਿਨਬ੍ਰਹਮ ਗਿਆਨ ਹੁੰਦਾ,ਕਰੀਂ ਮੁਰਸ਼ਦਾਂਪਾਸ ਪੁਕਾਰ ਜਲਦੀ
ਸੀਸਤਲੀ ਧਰਯਾਰ ਦੀਗਲੀ ਵੜੀਏ,ਆਸ਼ਕਉਠਕੇ ਹੌਂਸਲਾ ਧਾਰ ਜਲਦੀ
ਦਿਲਾ ਮੇਰਿਆ ਕਿਸੇਨੂੰ ਫੇਰ ਆਖੀਂ,ਪਹਿਲੇ ਆਪਣੇ ਕਾਜ ਸਵਾਰ ਜਲਦੀ
ਨਾਲ[1]ਪੰਜਾਂ ਦੇ ਫੈਸਲਾ ਫੇਰ ਕਰਨਾ, ਪਹਿਲੇ ਪਕੜਲੈ[2]ਭੂਤਨੇ ਚਾਰ ਜਲਦੀ
ਆਪਸਮਝ ਤੂੰ ਆਪਸਮਝਾਉਣਵਾਲਾ,ਮੋੜੀਂ ਦਿਲਦੀਦਿਲਾਮੁਹਾਰ ਜਲਦੀ

1 ਕਾਮ ਕ੍ਰੋਧ ਲੋਭ ਮੋਹ ਹੰਕਾਰ। 2 ਝੂਠ ਫਰੇਬ ਈਰਖਾ ਨਿੰਦਿਆ।

ਸਮਝੀਂ ਖੁਸ਼ੀ ਜਹਾਨ ਦੀ ਗਮੀ ਕਰਕੇ, ਵੇਖੀਂ ਇਸ਼ਕ ਦੀ ਮੌਜ ਬਹਾਰ ਜਲਦੀ
ਤੇਰੇ ਦਿਲ ਦੀਆਂ ਚਿਠੀਆਂ ਵਾਚ ਲੈਂਦਾ, ਬਾਬੂ ਭੇਜ ਦਿਲਦਾਰ ਨੂੰ ਤਾਰ ਜਲਦੀ
ਏਹ ਦੁਖ ਬਣ ਜਾਂਵਦਾ ਤੰਦਰੁਸਤੀ, ਹੋ ਜਾ ਇਸ਼ਕ ਦੇ ਵਿਚ ਬਿਮਾਰ ਜਲਦੀ
ਕੀਤਾ ਦਾਨ ਮਿਲ ਜਾਂਵਦਾ ਜਿਨਸ ਵਾਂਗੂ, ਦੇ ਦੇ ਰਬ ਦੇ ਨਾਮ ਹੁਧਾਰ ਜਲਦੀ
ਇਸ ਦੇ ਮਾਰਿਆਂ ਜ਼ਿੰਦਗੀ ਸੌਰਦੀ ਏ, ਫੜਕੇ ਨਫਸ ਬਦਕਾਰ ਨੂੰ ਮਾਰ ਜਲਦੀ
ਅਜ ਦੇਸ[1]ਬਦਖਸ਼ਾਂ ਦੇ ਵਿਚ ਹੈਂ ਤੂੰ ਜੌਹਰੀ ਬੰਨ੍ਹ ਲੈ ਲਾਲ ਜਵਾਹਰ ਜਲਦੀ
ਮੌਸਮ ਸੌਣ ਬਹਾਰ ਦੀ ਤੁਰੀ ਜਾਂਦੀ, ਮਾਲੀ ਬੀਜ ਲੈ ਅੰਬ ਅਨਾਰ ਜਲਦੀ
ਟੁਟੀ ਜਾਂਵਦੀ ਦੋਸਤੀ ਗਾਫਲਾ ਓਏ, ਪਾਲੈ ਯਾਰ ਦੇ ਨਾਲ[2]ਮਿਅਮਾਰ ਜਲਦੀ
ਜਿਨੇ ਘੜਿਆ ਕਲਬ ਕਲਬੂਤ ਭਾਂਡਾ, ਕਿਤੋਂ ਲਭ ਲੈ ਵੀਰ ਘੁਮਿਆਰ ਜਲਦੀ
ਕਾਹਨੂੰ ਪੈਰ ਪਸਾਰ ਕੇ ਪਿਆ ਲੰਮਾ, ਤੂੰ ਤਾਂ ਹੋਵਸੇਂ ਮੌਤ ਸ਼ਿਕਾਰ ਜਲਦੀ
ਤੁਰਿਆ [3]ਜਾਹ ਸਫਾਈ ਦੀ ਸੜਕ ਬੀਬਾ, ਪਹੁੰਚੇ ਜੇਕਰਾਂ ਧਰਮ ਦੁਆਰ ਜਲਦੀ
ਜਾਂਦਾ [4]ਚਵੀ ਹਜ਼ਾਰ ਦਮ ਰੋਜ ਤੇਰਾ, ਕਰੀਂ ਉਂਗਲਾਂ ਨਾਲ ਸ਼ੁਮਾਰ ਜਲਦੀ
ਕਿਧਰ ਗਈ ਦੀਵਾਨਿਆਂ ਅਕਲ ਤੇਰੀ, ਭੁਲ ਯਾਦ ਕਰ [5]ਕੌਲ ਕਰਾਰ ਜਲਦੀ
ਦੈਯਾ ਸਿੰਘ ਮੁਨਿਆਦ ਨੇ ਗੁਜ਼ਰ ਜਾਣਾ, ਕਰ ਲੈ ਫੈਸਲਾ ਵਿਚ ਸ੍ਰਕਾਰ ਜਲਦੀ

## ਗਰੰਥ ਦੀ ਸਮਾਪਤੀ ਦਾ ਸੰਮਤ ਮਹੀਨਾ ਤੇ ਕਵੀਆਂ ਪਾਸ ਅਰਜ਼ੋਈ

ਉਨੀ ਸੌ ਬਵੰਜਵੇਂ ਸਾਲ ਅੰਦਰ, ਪੂਰਾ ਹੋ ਗਿਆ ਜ਼ਿੰਦਗੀ ਬਿਲਾਸ ਜਾਨੰ
ਬੁਧਵਾਰ ਤੇ ਸਤਵੀਂ ਭਾਦਰੋਂ ਦੀ, ਪੂਰੀ ਕਰੀ ਪਰਮਾਤਮਾ ਆਸ ਜਾਨੰ
ਅਗੇ ਰਖਿਆ ਦਾਨਿਆਂ ਮੁਨਸਫਾਂ ਦੇ, ਹੋਵੇ ਦੇਖੀਏ ਫਿਹਲ ਕਿ ਪਾਸ ਜਾਨੰ
ਗਲਤੀ ਨੁਕਸ ਨੂੰ ਦੇਖਕੇ ਮੁਆਫ ਕਰਨਾ, ਗਲ ਪਲੜਾ ਮੁਖ ਮੇਂ ਘਾਸ ਜਾਨੰ
ਕੁਕੜ ਵਾਂਗ ਕਮਜ਼ੋਰ ਹੈ ਪੰਖ ਸਾਡੇ, ਸ਼ਾਇਰ ਉਡਦੇ ਵਿਚ ਆਕਾਸ਼ ਜਾਨੰ
ਬੁਧੀ ਹੀਨ ਮੈਂ ਦੀਨ ਦਾ ਦੀਨ ਯਾਰੋ, ਕਵੀ ਜਨਾਂ ਦੇ ਰਿਦੇ ਪ੍ਰਕਾਸ਼ ਜਾਨੰ
ਦੈਯਾ ਸਿੰਘ ਕੀ ਖੁਦੀ ਗੁਮਾਨ ਕਰੀਏ, ਜੇਕਰ ਹੋਵਣਾ ਅੰਤ ਨੂੰ ਨਾਸ ਜਾਨੰ

---

1 ਇਕ ਮੁਲਕ ਹੈ, ਜਿਥੇ ਲਾਲ ਤੇ ਮਾਣਕ ਹੁੰਦੇ ਹਨ। 2 ਮਿਅਮਾਰ ਬੁਤ ਘੜਨ ਵਾਲਾ। 3 ਨੇਕੀ ਦੇ ਕੰਮ ਲਗੇ ਰਹਿਣਾ। 4 ਚਵੀ ਹਜ਼ਾਰ ਸਵਾਸ ਇਨਸਾਨ ਦਾ ਰੋਜ ਦਾ। 5 ਮਾਤ੍ਰਾ ਦੇ ਪੇਟ ਵਿਚ ਤੂੰ ਇਕਰਾਰ ਕੀਤਾ ਸੀ ਕਿ ਤੈਨੂੰ ਹਰਦਮ ਯਾਦ ਰਖਾਂਗਾ।

## ਹਕ ਹਕੂਕ ਦਾ ਕਵੀ ਵਲੋਂ ਦੁਨੀਆਂ ਨੂੰ ਢੰਡੋਰਾ !!

ਪ੍ਰਤਾਪ ਸਿੰਘ ਸੁੰਦਰ ਸਿੰਘ ਬੜੇ ਤਾਜਰ, ਪਾਸ ਇਨ੍ਹਾਂ ਦੇ ਹਕ ਲਿਖਾਇਆ ਮੈਂ ।
ਜਾਕੇ ਸ਼ਹਿਰ ਲਾਇਲਪੁਰ ਵਿਚ ਯਾਰੋ, ਹਥੀਂ ਆਪ ਅਸ਼ਟਾਮ ਕਰਵਾਇਆ ਮੈਂ ।
ਕਬਜਾ ਇਨ੍ਹਾਂ ਦਾ ਕਰ ਦੀਆ ਗਰੰਥ ਉਪਰ, ਆਪਣਾ ਦਖਲ ਉਠਾਇਆ ਮੈਂ ।
ਇਸ ਗਰੰਥ ਦਾ ਹਕ ਹਕੂਕ ਸਾਰਾ, ਸਾਰੇ ਵਿਚ ਜਹਾਨ ਪ੍ਰਗਟਾਇਆ ਮੈਂ ।
ਅਸੀਂ ਜਗਤ ਤੋਂ ਭਏ ਅਤੀਤ ਸਾਧੂ, ਕੰਮ ਇਨ੍ਹਾਂ ਦਾ ਇਨ੍ਹਾਂ ਸੌਂਪਾਇਆ ਮੈਂ ।
ਜਿਨਾਂ ਲੋੜ ਹੋਵੇ ਮੰਗੋ ਇਨ੍ਹਾਂ ਪਾਸੋਂ, ਕੁਲ ਤਾਜਰਾਂ ਤਾਈਂ ਬਤਲਾਇਆ ਮੈਂ ।
ਦੋਯਾ ਸਿੰਘ ਨਾ ਇਹਨਾਂ ਬਿਨਾਂ ਕੋਈ ਛਾਪੇ ਸਾਰੀ ਖਲਕ।ਆਖ ਸੁਣਾਇਆ ਮੈਂ ।

## ‡ ਸਭ ਸਜਣਾਂ ਦੀ ਸੇਵਾ ਵਿਚ ਬੇਨਤੀ ‡

ਇਹ ਮੇਰਾ ਲਿਖਤ ਗਰੰਥ 'ਜ਼ਿੰਦਗੀ ਬਿਲਾਸ' ਜਿਸ ਦਾਹਕ ਮੈਂ ਹਮੇਸ਼ਾਵਾਸਤੇਭਾਈ ਪ੍ਰਤਾਪ ਸਿੰਘ ਰ ਸਿੰਘ ਕਿਰਾਬਾਂ ਵਾਲੇ ਲਾਇਲਪੁਰ ਪਾਸ ਵੇਚ ਦਿਤਾ ਹੈ ਤੇ ਅਦਾਲਤ ਲਾਇਲਪੁਰ ਵਿਚ ਕਾਨੂੰਨੀ ਧ ਪਕਾ ਕੀਤਾ ਹੈ,ਅਗੋਂ ਇਹ ਹਰ ਇਕ ਇਲਮ ਵਿਚ ਛਾਪਣ ਤੇ ਵੇਚਣਗੇ, ਮੇਰਾ ਹਕ ਨਹੀਂ ਰਿਹਾ ਰ ਕੋਈ ਸ਼ਖਸ ਇਸ ਪੁਸਤਕ ਦੀ ਕਵਿਤਾ ਜਾਂ ਬੈਂਤ ਨੂੰ ਭੰਨ ਤੋੜ ਕੇ ਛਾਪੇਗਾ ਤਾਂ ਉਸ ਪਰ ਅਦਾਲਤ ; ਮੁਕਦਮਾ ਚਲਾਇਆ ਜਾਵੇਗਾ ।

**ਲੇਖਕ ( ਸਾਧੂ ਸਿੰਘ ਜਲਾਲਾਬਾਦ ਫਿਰੋਜ਼ਪੁਰ ) ੨੦ ਮਾਰਚ ੧੯੭੦**

## ਜ਼ਰੂਰੀ ਇਤਿਲਾਹ !!

30 ਨਵੰਬਰ ਸੰਨ 1958 ਨੂੰ ਸਾਡੇ ਪੂਜਨੀਕ ਪਿਤਾ ਸਰਦਾਰ ਪ੍ਰਤਾਪ ਸਿੰਘ ਜੀ ਪੁਸਤਕਾਂ ਵਾਲੇ ਲਾਂ ਦੇ ਸਪੁਤਰ ਸ: ਪਰੀਤਮ ਸਿੰਘਜੀ 11–4–60 ਨੂੰ ਸਵਰਗਵਾਸ ਹੋ ਜਾਣ ਪਿਛੋਂ ਕਾਨੂੰਨੀ ਤੌਰ ਤੇ ; ਗਰੰਥ ਜ਼ਿੰਦਗੀ ਬਿਲਾਸ ਦਾ ਹਰ ਇਕ ਜ਼ਬਾਨ ਵਿਚ ਛਾਪਣ ਤੇ ਵੇਚਣ ਦਾ ਹਕ ਸਾਡੇ ਦੋਹਾਂ ਪਾਸ ਹੈ

ਨੋਟ—ਇਹ ਪੁਸਤਕ 'ਜ਼ਿੰਦਗੀ ਬਿਲਾਸ' ਦਾ ਛਾਪਣ ਦਾ ਆਪਣਾ ਅਧਾ ਹਿਸਾ ਮੈਂ ਸਦਾ ਲਈ ਜਤਿੰਦਰ ਸਿੰਘ ਸਪੁਤਰ ਸ: ਪਰੀਤਮ ਸਿੰਘ (ਜੋ ਮੇਰੇ ਛੋਟੇ ਭਾਈ ਸਨ) ਅਗੇ ਵੇਚ ਦਿਤਾ ਹੈ ਤੇ ਦਾਲਤੀ ਰਜਿਸਟਰੀ ਵੀ ਕਰਵਾ ਦਿਤੀ ਹੈ । ਹਰ ਇਕ ਇਲਮ ਵਿਚ ਛਾਪਣ ਤੇ ਵੇਚਣ ਦੇ ਮਾਲਕ ਸ: ਤੰਦਰ ਸਿੰਘ ਹੋ ਗਏ ਹਨ। ਕੋਈ ਸਜਣ ਇਸ ਗਰੰਥ ਵਿਚੋਂ ਕਵਿਤਾ ਦੀ ਚੋਰੀ ਨਾ ਕਰੇ ਨਾ ਹੀ ਇਸ ਲ ਮਿਲਵਾਂ ਜੁਲਵਾਂ ਨਾਮ ਰਖੇ ।

ਦਸਖਤ—ਸੁੰਦਰ ਸਿੰਘ ਨਰੂਲਾ ਸਪੁਤਰ ਭਾਈ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ ।

# ਕਥਾ ਵਾਚਕਾਂ ਪਾਠੀ ਸਿੰਘਾਂ ਅਤੇ ਲੈਕਚਰਾਰਾਂ ਲਈ ਵਧੀਆ ਗ੍ਰੰਥ

ਸੋਢੀ ਤੇਜਾ ਸਿੰਘ ਰਚਿਤ ਗਰੰਥ

## ਤਵਾਰੀਖ ਦਸ ਗੁਰੂ ਖਾਲਸਾ

ਇਸ ਪੁਸਤਕ ਵਿਚ ਦਸ ਪਾਤਿਸ਼ਾਹੀਆਂ ਦਾ ਸੰਖੇਪ ਜੀਵਨ ਦਿਤਾ ਹੋਇਆ ਹੈ।

ਪੰਜਾਬੀ ਐਡੀਸ਼ਨ 35/-
ਹਿੰਦੀ ਐਡੀਸ਼ਨ ਭੇਟਾ 35/-

## ਜੀਵਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਇਸ ਪੁਸਤਕ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੁਕੰਮਲ ਜੀਵਨ ਹੈ। ਭੇਟਾ 15/-

## ਜੀਵਨ ਪ੍ਰਕਾਸ਼

ਇਸ ਪੁਸਤਕ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਖੇਪ ਜੀਵਨ ਹੈ। ਭੇਟਾ 15/-

## ਗੁਰਬਿਲਾਸ ਪਾਤਿਸ਼ਾਹੀ ੬

ਇਸ ਗਰੰਥ ਵਿਚ ਬੰਦੀ ਛੋੜ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਰਾਜ ਦਾ ਮੁਕੰਮਲ ਜੀਵਨ ਬ੍ਰਿਤਾਂਤ ਹੈ। ਭੇਟਾ 30/-

## ਗਿਆਨ ਪ੍ਰਕਾਸ਼

ਸੋਢੀ ਤੇਜਾ ਸਿੰਘ ਜੀ ਰਚਿਤ

ਇਸ ਪੁਸਤਕ ਵਿਚ ਅੱਠ ਕਾਂਡ ਹਨ ਜਿਨ੍ਹਾਂ ਵਿਚ ਕਰਮ, ਧਰਮ ਨਾਮ, ਮੁਕਤੀ, ਮੌਤ ਜਨਮ, ਮਰਨ, ਧਰਮ ਅਤੇ ਸਿਆਸਤ, ਨਰਕ ਸਵਰਗ, ਸਰੀਰ ਦੀ ਬਣਤਰ ਅਤੇ ਅੰਦਰਲੇ ਤੇ ਬਾਹਰਲੇ ਭੇਦ ਤੇ ਗੁਰੂ ਕੌਣ ਹੈ ? ਇਤਿ ਆਦਿ ਪ੍ਰਸ਼ਨਾਂ ਦੇ ਉਤਰ ਆਦਿ ਦੇ ਪ੍ਰਕਰਣ ਹਨ ਇਸ ਦੇ ਪੜ੍ਹਨ ਨਾਲ ਨਿਸਚੇਂ ਹੀ ਪੁਰਸ਼ ਨੂੰ ਅਨੇਕ ਪ੍ਰਕਾਰ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਭੇਟਾ 20/- ਰੁਪਏ ਡਾਕ ਖਰਚ ਵਖਰਾ

## ਸੂਰਜ ਪ੍ਰਕਾਸ਼ ਵਾਰਤਕ ਸਟੀਕ

ਅਰਥਾਤ

## ਦਸ ਗੁਰ ਇਤਿਹਾਸ

ਪੰਥ ਭੂਸ਼ਨ ਕਵਿ ਚੂੜਾਮਣਿ ਭਾਈ ਸਾਹਿਬ ਸੰਤੋਖ ਸਿੰਘ ਜੀ ਦੇ ਰਚਿਤ ਸ੍ਰੀ ਗੁਰੂ ਪ੍ਰਤਾਪ ਸੂਰਜ ਗਰੰਥ ਦਾ ਵਾਰਤਕ ਟੀਕਾ ਕਰਕੇ ਤਿੰਨ ਹਿਸੇ ਇਸ ਪ੍ਰਕਾਰ ਛਾਪੇ ਹਨ-

## ਨਿਰੰਕਾਰੀ ਚਮਤਕਾਰ (ਪਹਿਲੀ ਸੈਂਚੀ)

ਇਸ ਹਿਸੇ ਵਿਚ ਸਤਿਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਰਥਾਤ ਬੇਦੀ ਬੰਸ ਦਾ ਮੁਕੰਮਲ ਹਾਲ ਹੈ।
55/- ਕਪੜਾ 60

## ਸੋਢੀ ਚਮਤਕਾਰ (ਦੂਜੀ ਸੈਂਚੀ)

ਇਸ ਗਰੰਥ ਵਿਚ ਸ੍ਰੀ ਗੁਰੂ ਰਾਮਦਾਸ ਜੀ ਤੋਂ ਲੈ ਕੇ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸੋਢੀ ਬੰਸ ਦੇ ਛੇ ਗੁਰੂ ਸਾਹਿਬਾਨ ਜੀ ਦਾ ਪੂਰਾ ਇਤਿਹਾਸ ਹੈ।

55/- ਕਪੜਾ 60

## ਦਸਮ ਗੁਰ ਚਮਤਕਾਰ (ਤੀਜੀ ਸੈਂਚੀ)

ਇਸ ਮਹਾਨ ਗਰੰਥ ਵਿਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪੂਰਾ ਇਤਿਹਾਸ, ਸਾਖੀਆਂ ਤੇ ਜੰਗਾਂ ਦਾ ਪੂਰਾ ਹਾਲ ਦਰਜ ਹੈ। 55 ਕਪੜਾ 60

## ਪਵਿਤ੍ਰ ਜੀਵਨ

ਇਸ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਖੇਪ ਜੀਵਨ ਦਿਤਾ ਹੈ। ਭੇਟਾ 10/-

## ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ

ਸ੍ਰੀ ਦਸਮੇਸ਼ ਪਿਤਾ ਜੀ ਦੀ ਅਤੇ ੫੨ ਕਵੀਆਂ ਦੀ ਅਲੌਕਿਕ ਰਚਨਾ। ਜਿਸ ਵਿਚ ੪੦੪ ਚਰਿਤ੍ਰ ਲਿਖਕੇ ਸਿਖਾਂ ਨੂੰ ਚੈਤੰਨ ਰੱਖਣ ਦਾ ਯਤਨ ਕੀਤਾ ਹੈ। ਔਖੇ ਪਦਾਂ ਦੇ ਅਰਥ ਵੀ ਦਿਤੇ ਹਨ। ਭੇਟਾ 125/-

## ਸ੍ਰੀ ਸੂਰਜ ਪ੍ਰਕਾਸ਼ ਵਾਰਤਕ ਸਟੀਕ

ਇਸ ਗਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸਾਂ ਗੁਰੂ ਸਾਹਿਬਾਨ ਜੀ ਦਾ ਪੂਰਾ ਇਤਿਹਾਸ ਦਰਜ ਹੈ। ਭੇਟਾ 50/-

## ਸੰਤ ਸਿੰਘ ਜੀ ਮਸਕੀਨ ਰਚਿਤ ਗ੍ਰੰਥ

ਮਸਕੀਨ ਜੀ ਦੇ ਲੈਕਚਰ ਭਾਗ 1 — 12/-
ਮਸਕੀਨ ਜੀ ਦੇ ਲੈਕਚਰ ਭਾਗ 2 — 12/-
ਗੁਰਚਿੰਤਨ 25/- — ਤੀਜਾ ਨੇਤਰ 18/-
ਗੁਰਜੋਤਿ 22/- — ਡਾਕ ਖਰਚ ਵਖਰਾ
ਚੌਥਾ ਪਦ 22/- — 20) ਰੁਪਏ

## ਖਾਲਸਾ ਪੰਥ ਦੀ ਰਹੁਰੀਤ

ਅਰਥਾਤ

## ਖਾਲਸਾ ਰਹਿਤ ਨਾਮੇ

ਜੋ ਕਿ ਪੁਰਾਤਨ ਗਰੰਥਾਂ ਵਿਚੋਂ ਖੋਜਕੇ, ਗਯਾਨੀ ਮਹਿੰਦਰ ਸਿੰਘ ਜੀ 'ਰਤਨ' ਨੇ ਪੁਰਾਤਨ ਗੁਰ ਸਿੱਖਾਂ ਦੇ ਲਿਖੇ ਰਹਿਤਨਾਮੇ ਤੇ ਸ਼੍ਰੋਮਣੀ ਗੁ:ਪ੍ਰ: ਕਮੇਟੀਦੀ ਸਿਖ ਰਹਿਤ ਮਰਯਾਦਾ ਦੇ ਸਾਰ ਰੂਪ ਅੰਕਿਤ ਕੀਤੇ ਹਨ। ਭੇਟਾ 8/-

## ਗਿਆਨੀ ਪ੍ਰਤਾਪ ਸਿੰਘ ਰਚਿਤ ਗਰੰਥ

ਸੰਸਾਰ ਦਾ ਧਾਰਮਿਕ ਇਤਿਹਾਸ — 25/-
ਗੁਰਮਤਿ ਫਿਲਾਸਫੀ 25/-ਭਗਤ ਦਰਸ਼ਨ 20/-

## ਗੁਟਕਾ ਦੁਖ ਭੰਜਨੀ ਸਾਹਿਬ

ਇਸ ਗੁਟਕੇ ਵਿਚ ਦੁਖਾਂ ਨੂੰ ਦੂਰ ਕਰਨ ਦੇ ਸ਼ਬਦ ਲਿਖੇ ਹਨ। ਭੇਟਾ 3/- ਵਧੀਆ ਕਾਗਜ਼ ਭੇ: 7/-

## ਜਨਮ ਸਾਖੀ ਸੇਖ ਫਰੀਦ ਜੀ

ਇਸ ਗਰੰਥ ਵਿਚ ਸੇਖ ਫਰੀਦ ਜੀ ਦਾ ਮੁਕੰਮਲ ਜੀਵਨ ਬ੍ਰਿਤਾਂਤ ਅਤੇ ਭਗਤਾਂ ਦੇ ਚਮਤਕਾਰੇ ਦਰਜ ਹਨ। ਭੇਟਾ 15/-

## ਜਨਮ ਸਾਖੀ ਭਗਤ ਨਾਮਦੇਵ ਜੀ

ਭਗਤ ਨਾਮ ਦੇਵ ਜੀ ਦਾ ਪੂਰਨ ਜੀਵਨ ਬ੍ਰਿਤਾਂਤ, ਸਤਿਸੰਗ ਦੀਆਂ ਕਥਾ, ਬਾਣੀ ਦੇ ਉਪਦੇਸ਼ ਲਿਖੇ ਹਨ। ਭੇਟਾ 15/-

## ਜਨਮ ਸਾਖੀ ਭਗਤ ਕਬੀਰ ਜੀ

ਇਸ ਪੁਸਤਕ ਵਿਚ ਭਗਤ ਸ਼ਰੇਣੀ ਦੇ ਉਘੇ ਭਗਤ ਕਬੀਰ ਜੀ ਦੀ ਜੀਵਨ ਕਥਾ ਤੇ ਉਹਨਾਂ ਦੇ ਉਪਦੇਸ਼ ਬੜੇ ਸੁੰਦਰ ਢੰਗ ਨਾਲ ਵਰਣਨ ਕੀਤੇ ਹਨ। ਭੇਟਾ 15/-

## ਜਨਮ ਸਾਖੀ ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਦਾ ਸੰਪੂਰਨ ਜੀਵਨ ਤੇ ਉਹਨਾਂ ਦੇ ਅਨੇਕਾਂ ਕੌਤਕ ਇਸ ਪੁਸਤਕ ਵਿਚ ਅੰਕਿਤ ਹਨ। ਭੇਟਾ 15/-

## ਜਨਮ ਸਾਖੀ ਬਾਬਾ ਬੁੱਢਾ ਜੀ

ਪਹਿਲੇ ਪਾਤਿਸ਼ਾਹੀ ਤੋਂ ਛੇਵੇਂ ਪਾਤਿਸ਼ਾਹ ਤਕ ਦੇ ਗੁਰੂ ਘਰ ਵਿਖੇ ਮੰਨੇ ਪ੍ਰਮੰਨੇ ਅਨਿੰਨ ਸਿੱਖ ਇਹਨਾਂ ਦੀ ਸੇਵਾ ਭਗਤੀ ਤੇ ਆਗਿਆ ਪਾਲਕ [illegible] ਦੀਆਂ ਸੰਪੂਰਨ ਵਾਰਤਾਵਾਂ ਦਰਜ ਹਨ12/-

## ਜਨਮ ਸਾਖੀ ਸ੍ਰੀ ਚੰਦ੍ਰ ਜੀ

ਇਸ ਗ੍ਰੰਥ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁਤ੍ਰ ਸ੍ਰੀ ਚੰਦ ਜੀ ਉਦਾਸੀਨ ਮਤ ਦੇ ਸੰਚਾਲਕ ਦਾ ਸੰਪੂਰਨ ਜੀਵਨ ਬ੍ਰਿਤਾਂਤ ਦਰਜਹੈ ਭੇਟਾ20/-

ਵੀ. ਪੀ. ਪੀ. ਰਾਹੀਂ ਪੁਸਤਕਾਂ ਮੰਗਾਉਣ ਦਾ ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ [illegible]

### ਜਪੁ [illegible] ਸਟੀਕ

ਇਸ ਪੁਸਤਕ ਵਿਚ ਜਪੁਜੀ ਸਾਹਿਬ ਦੀ ਇਕ ਇਕ ਤੁਕ ਦਾ ਟੀਕਾ ਤੇ ਦਸ ਗੁਰੂ ਸਾਹਿਬ ਦੀ ਸੰਖੇਪ ਜੀਵਨ ਦਿਤੀ ਹੋਈ ਹੈ। ਭੇਟਾ 8/-

## ਕਥਾ ਦੀਪ ਸਾਗਰ

ਅਰਥਾਤ

## ਸੁਖਮਨੀ ਸਾਹਿਬ ਸਟੀਕ

ਇਸ ਗ੍ਰੰਥ ਵਿਚ ਸੁਖਮਨੀ ਸਾਹਿਬ ਜੀ ਦੀਆਂ ਤੁਕਾਂ ਪਰ ਸਾਖੀਆਂ ਲਿਖੀਆਂ ਗਈਆਂ ਹਨ ਤੇ ਬੜੇ ਸੌਖੇ ਅਰਥਾ ਦਵਾਰਾ ਤੁਕ ਤੁਕ ਦਾ ਪਾਠਕ ਪ੍ਰੇਮੀਆਂ ਲਈ ਗੁਰਬਾਣੀ ਦਾ ਭਾਵ ਪ੍ਰਗਟਾਉਣ ਦਾ ਯਤਨ ਕੀਤਾ ਗਿਆ ਹੈ। ਭੇਟਾ 30/-

## ਸਲੋਕ ਕਬੀਰ ਜੀ ਸਟੀਕ

ਇਸ ਪੁਸਤਕ ਵਿਚ ਕਬੀਰ ਸਾਹਿਬ ਜੀ ਦੇ ਸਲੋਕਾਂ ਦਾ ਵਿਸਥਾਰ ਨਾਲ ਟੀਕਾ ਕੀਤਾ ਗਿਆ ਹੈ ਅਤੇ ਪੁਸਤਕ ਵਿਚ ਕਬੀਰ ਸਾਹਿਬ ਜੀ ਦੀ ਸੰਖੇਪ ਜੀਵਨੀ ਵੀ ਦਿਤੀ ਹੈ। 7/-

## ਕਥਾ ਸਾਗਰ

ਅਰਥਾਤ

## ਜਪੁਜੀ ਸਾਹਿਬ ਸਟੀਕ

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਸਚਖੰਡ ਤੋਂ ਪ੍ਰਾਪਤ ਹੋਈ ਧੁਰ ਕੀ ਬਾਣੀ ਜਪੁਜੀ ਸਾਹਿਬ ਦਾ ਅਨੂਪਮ ਢੰਗ ਨਾਲ ਵਿਸਥਾਰ ਪੂਰਬਕ 80 ਕਥਾ ਪ੍ਰਸੰਗਾਂ ਸਹਿਤ ਅਰਥ ਕੀਤੇ ਗਏ ਹਨ। ਭੇਟਾ 26/- ਡਾ: ਖਰਚ ਸਮੇਤ

ਜਾਪੁ ਸਾਹਿਬ ਸਟੀਕ 8/-

ਅਕਾਲ ਉਸਤਤਿ ਸਟੀਕ 12/-



## ਸਾਰਕੁਤਾਵਲੀ ਸਟੀਕ

ਰਾਜਨੀਤਕ ਢੰਗ ਦੀ ਵਿਆਖਿਆ ਜੋ ਵਿਦਵਾਨਾਂ ਲਈ ਅਮੋਲਕ ਹੈ। ਭੇਟਾ 7/-

## ਸਲੋਕ ਫਰੀਦ ਸਟੀਕ

ਇਸ ਪੁਸਤਕ ਵਿਚ ਫਰੀਦ ਸਾਹਿਬ ਜੀ ਦੇ ਸਲੋਕਾਂ ਦੇ ਮੂਲ ਸਮੇਤ ਅਰਥ ਦਿਤੇ ਗਏ ਹਨ। ਭੇਟਾ 5/- ਰੁਪਏ

## ਅਨੰਦ ਪ੍ਰਕਾਸ਼

ਇਸ ਪੁਸਤਕ ਵਿਚ ਅਨੰਦ ਸਾਹਿਬ ਜੀ ਦੇ ਅਰਥ ਦਸੇ ਹਨ ਤੇ ਨਾਲ ਹੀ ਲਾਵਾਂ ਕਰਾਉਣ ਦੀ ਵਿਧੀ ਵੀ ਦਿਤੀ ਹੈ। ਭੇਟਾ 20/-

## ਕਥਾ ਸਰੋਵਰ

ਅਰਥਾਤ

## ਬਾਰਹਮਾਹਾ ਮਾਝ ਸਟੀਕ

ਪੰਜਵੇਂ ਪਾਤਿਸ਼ਾਹ ਜੀ ਦੀ ਅਨੂਪਮ ਬਾਣੀ ਬਾਰਹਮਾਹਾ ਤੇ ਸਾਖੀਆਂ ਪ੍ਰਸੰਗਾਂ ਦੁਆਰਾ ਅਰਥ ਪੰਥ ਪ੍ਰਸਿੱਧ ਵਿਦਵਾਨ ਸੋਢੀ ਤੇਜਾ ਸਿੰਘ ਜੀ ਕੋਲੋਂ ਕਰਵਾਏ ਹਨ ਜੋ ਗੁਣੀ ਗਿਆਨੀਆਂ ਲਈ ਅਮੁਲ੍ਹਾ ਰਤਨ ਹੈ। ਭੇਟਾ 16/- ਰੁਪਏ

## ਬਚਿੱਤ੍ਰ ਨਾਟਕ ਸਟੀਕ

ਇਸ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੂਰਬਲੇ ਜਨਮ ਤੇ ਹੇਮਕੁੰਟ ਤੇ ਤਪਸਿਆ ਕਰਨ ਦੇ ਸਮਾਚਾਰ ਪੂਰੇ ਵਿਸਥਾਰ ਨਾਲ ਲਿਖੇ ਹਨ। ਇਸ ਦਾ ਟੀਕਾ ਬੜੀ ਸੁਖੈਨ ਤੇ ਠੇਠ ਪੰਜਾਬੀ ਵਿਚ ਕੀਤਾ ਗਿਆ ਹੈ। ਹਿੰਦੀ 10/- ਭੇਟਾ 14/-

## ਜਪੁਜੀ ਸਾਹਿਬ ਸਟੀਕ

ਸੋਢੀ ਤੇਜਾ ਸਿੰਘ ਜੀ ਦੀ ਕਲਮ ਤੋਂ ਪੰਜਾਬੀ ਬੋਲੀ ਵਿਚ ਕੀਤਾ ਟੀਕਾ। ਭੇਟਾ 8/-

## ਭਗਤ ਬਾਨੀ ਸਟੀਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸਮੂਹ ਭਗਤਾਂ ਦੀ ਬਾਣੀ ਦਾ ਸਰਲ ਤੇ ਸੁਖੈਨ ਪੰਜਾਬੀ ਵਿਚ ਟੀਕਾ। ਭੇਟਾ 55/-

## ਪੰਜ ਗ੍ਰੰਥੀ ਸਟੀਕ

ਨਿਤਨੇਮ ਦੀਆਂ ਬਾਣੀਆਂ ਤੇ ਕੁਝ ਹੋਰ ਬਾਣੀਆਂ ਦਾ ਬੜੀ ਸੁੰਦਰ ਤੇ ਸੁਖੈਨ ਪੰਜਾਬੀ ਵਾਰਤਕ ਵਿਚ ਟੀਕਾ। ਭੇਟਾ 50/-

ਸੁਖੈਨ ਟੀਕਾ, ਜਿਸ ਨੂੰ ਸਹਿਜ ਭਾਵ ਨਾਲ ਸਮਝਿਆ ਜਾ ਸਕਦਾ ਹੈ। ਭੇਟਾ 80/-

## ਚੰਡੀ ਦੀ ਵਾਰ ਸਟੀਕ

ਠੇਠ ਪੰਜਾਬੀ ਬੋਲੀ ਵਿਚ ਚੰਡੀ ਦੇ ਜੁਧ ਦੀ ਵਾਰਤਾ ਜਿਸ ਨੂੰ ਪੜ੍ਹਕੇ ਸੂਰਬੀਰਤਾ ਪ੍ਰਗਟ ਹੋ ਜਾਂਦੀ ਹੈ। ਭੇਟਾ 8/- ਰੁਪਏ

## ਜ਼ਫਰ ਨਾਮਾ ਸਟੀਕ

ਦਸਮ ਪਾਤਿਸ਼ਾਹ ਦੀ ਫਤਿਹ ਦੀ ਚਿੱਠੀ। 12 ਹਦਾਇਤਾਂ ਸਮੇਤ। ਭੇਟਾ 20/- ਹਿੰਦੀ

## ਵਾਰਾਂ ਭਾਈ ਗੁਰਦਾਸ ਸਟੀਕ

ਇਸ ਰਚਨਾਂ ਨੂੰ ਗੁਰਬਾਣੀ ਦੀ ਕੁੰਜੀ ਦੀ ਪਦਵੀ ਪ੍ਰਾਪਤ ਹੈ। ਇਹ 40 ਵਾਰਾਂ ਸਿੱਖੀ ਸਰੂਪ ਦਾ ਵਿਸਥਾਰ ਗਿਆਨ ਹੈ। ਭੇਟਾ 70/-

## ਆਸਾ ਦੀ ਵਾਰ ਸਟੀਕ

ਨਿਤ ਪ੍ਰਤਿ ਅੰਮ੍ਰਿਤ ਵੇਲੇ ਗੁਰ ਧਾਮਾਂ ਵਿਚ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ ਇਸ ਦਾ ਪੂਰਨ ਆਨੰਦ ਮਾਨਣ ਲਈ ਅਰਜ-ਬੰਧ ਪ੍ਰਾਪਤ ਕਰੋ। ਭੇਟਾ 10/-

## ਸ੍ਰੀ ਗੁਰੂ ਭਗਤ ਮਾਲ ਸਟੀਕ

### ਰਚਿਤ ਗਿਆਨੀ ਨਰੈਣ ਸਿੰਘ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿਚ ਭਗਤਾਂ ਦੀ ਮਹਿਮਾ ਦਾ ਸ਼ਬਦ (ਸੁਣ ਸਾਖੀ ਮਨਿ ਜਪ ਪਿਆਰ) ਉਚਾਰਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨ੍ਹਾਂ ਭਗਤਾਂ ਅਤੇ ਅਵਤਾਰਾਂ ਆਦਿ ਦੇ ਨਾਮ ਆਏ ਹਨ ਉਨ੍ਹਾਂ ਦੀਆਂ ਕਥਾਵਾਂ ਹਨ। ਭੇਟਾ 50

**ਵੀ. ਪੀ. ਪੀ. ਰਾਹੀਂ ਪੁਸਤਕਾਂ ਮੰਗਾਉਣ ਦਾ ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**